ਬਾਲਾ ਪ੍ਰੀਤਮ

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥




ਧਰਮ ਪ੍ਰਚਾਰ ਕਮੇਟੀ

ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ

- ਡਾ. ਹਰਬੰਸ ਸਿੰਘ

## ਬਾਲਾ ਪ੍ਰੀਤਮ

# ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

ਗੁਰੂ ਹਰਿਕ੍ਰਿਸ਼ਨ ਜੀ ਦਾ ਸਮਾਂ (1661-1664) ਸਿੱਖ ਇਤਿਹਾਸ ਲਈ ਗੰਭੀਰ ਚੁਣੌਤੀਆਂ ਦਾ ਸਮਾਂ ਸੀ। ਜਦੋਂ ਸਤਵੇਂ ਗੁਰੂ - ਗੁਰੂ ਹਰਿਰਾਇ ਜੀ ਜੋਤੀ ਜੋਤ ਸਮਾਏ (6 ਅਕਤੂਬਰ, 1661) ਤਾਂ ਉਸ ਵੇਲੇ ਆਪ ਜੀ ਦੀ ਆਯੂ ਕੇਵਲ ਸਵਾ ਪੰਜ ਸਾਲ ਦੀ ਸੀ। ਕਈ ਲੋਕਾਂ ਦੇ ਮਨ ਵਿਚ ਇਸ ਗੱਲ ਦਾ ਸ਼ੰਕਾ ਸੀ ਕਿ ਕੀ ਇਤਨਾ ਛੋਟਾ ਬਾਲਕ ਸਿੱਖ ਧਰਮ ਅਤੇ ਜਥੇਬੰਦੀ ਦੀ ਅਗਵਾਈ ਕਰ ਵੀ ਸਕੇਗਾ ਜਾਂ ਨਹੀਂ? ਦੂਜੇ, ਉਨ੍ਹਾਂ ਦਾ ਵੱਡਾ ਭਰਾ ਰਾਮ ਰਾਇ ਗੁਰਗੱਦੀ ਨਾ ਮਿਲਣ ਕਰਕੇ ਨਾਰਾਜ਼ ਸੀ ਅਤੇ ਉਹ ਕਿਸੇ ਵੀ ਤਰ੍ਹਾਂ ਗੁਰਗੱਦੀ ਹਾਸਲ ਕਰਨ ਲਈ ਹੱਥ-ਪੈਰ ਮਾਰ ਰਿਹਾ ਸੀ। ਉਸਦੀ ਆਗਿਆ ਵਿਚ ਚਲਣ ਵਾਲੇ ਹੰਕਾਰੀ ਅਤੇ ਸਵਾਰਥੀ ਮਸੰਦ, ਗੁਰੂ ਹਰਿਰਾਏ ਜੀ ਦੇ ਫ਼ੈਸਲੇ ਤੋਂ ਨਾਖੁਸ਼ ਸਨ ਅਤੇ ਉਹ ਰਾਮ ਰਾਇ ਨੂੰ ਗੁਰੂ ਬਣਾ ਕੇ ਗੁਰੂ ਘਰ ਨੂੰ ਲੁੱਟਣ ਅਤੇ ਬਰਬਾਦ ਕਰਨ ਤੇ ਤੁਲੇ ਹੋਏ ਸਨ। ਤੀਸਰੇ, ਔਰੰਗਜ਼ੇਬ, ਜਿਸ ਨੂੰ ਹਿੰਦੁਸਤਾਨ ਦਾ ਬਾਦਸ਼ਾਹ ਬਣਿਆਂ ਅਜੇ ਤਿੰਨ ਹੀ ਸਾਲ ਹੋਏ ਸਨ, ਚਾਹੁੰਦਾ ਸੀ ਕਿ ਜੇ ਰਾਮ ਰਾਇ ਵਰਗਾ ਬੰਦਾ, ਸਿੱਖਾਂ ਦਾ ਗੁਰੂ ਬਣ ਜਾਏ ਤਾਂ ਉਹ ਹਮੇਸ਼ਾ ਉਸ ਦੀ (ਔਰੰਗਜ਼ੇਬ ਦੀ) ਤਾਬਿਆ ਵਿਚ ਚਲੇਗਾ ਤੇ ਉਸਨੂੰ ਪੰਜਾਬ ਵਿਚ ਇਸਲਾਮ ਧਰਮ ਦੇ ਪ੍ਰਚਾਰ ਲਈ ਯੋਗ ਅਵਸਰ ਮਿਲ ਜਾਵੇਗਾ। ਪਰ ਗੁਰਗੱਦੀ 'ਤੇ ਬਿਰਾਜਮਾਨ ਹੋਣ ਮਗਰੋਂ ਗੁਰੂ ਹਰਿਕ੍ਰਿਸ਼ਨ ਜੀ ਨੇ ਜਿਸ ਅਸਾਧਾਰਨ ਯੋਗਤਾ ਅਤੇ ਸਿਆਣਪ ਨਾਲ ਇਨ੍ਹਾਂ ਚੁਣੌਤੀਆਂ ਦਾ ਮੁਕਾਬਲਾ ਕੀਤਾ, ਉਨ੍ਹਾਂ ਨੇ ਸੰਸਾਰ ਨੂੰ ਚਕਿਤ ਕਰਕੇ ਰੱਖ ਦਿੱਤਾ।

ਗੁਰੂ ਹਰਿਕ੍ਰਿਸ਼ਨ ਜੀ ਦਾ ਜਨਮ ਮਾਤਾ ਸੁਲੱਖਣੀ (ਮਾਤਾ ਕਿਸ਼ਨ ਕੌਰ)ਅਤੇ ਗੁਰੂ ਹਰਿਰਾਇ ਜੀ ਦੇ ਗ੍ਰਹਿ ਵਿਖੇ ਸਾਵਣ ਵਦੀ 10 (8 ਸਾਵਣ, ਵਿਕਰਮੀ ਸੰਮਤ, 1713) 7 ਜੁਲਾਈ 1656 ਨੂੰ ਕੀਰਤਪੁਰ ਦੇ ਸਥਾਨ 'ਤੇ ਹੋਇਆ। ਆਪ ਜੀ ਦਾ ਜਨਮ ਅਸਥਾਨ ਹੁਣ ਗੁਰਦੁਆਰਾ ਸ਼ੀਸ਼ ਮਹਿਲ ਦੇ ਨਾਮ ਨਾਲ ਪ੍ਰਸਿੱਧ ਹੈ। ਗੁਰੂ ਹਰਿਗੋਬਿੰਦ ਜੀ ਨੇ ਆਪਣੇ ਜੀਵਨ ਦੇ ਆਖਰੀ ਵਰ੍ਹੇ ਇਸੇ ਘਰ ਵਿਚ ਬਿਤਾਏ ਸਨ। ਇੱਥੇ ਹੀ 30 ਜਨਵਰੀ 1630 ਈਸਵੀ ਨੂੰ ਗੁਰੂ ਹਰਿਰਾਇ ਜੀ ਦਾ ਪ੍ਰਕਾਸ਼ ਹੋਇਆ ਸੀ। ਗੁਰੂ ਹਰਿਗੋਬਿੰਦ ਜੀ ਦੇ ਆਦੇਸ਼ 'ਤੇ ਉਨ੍ਹਾਂ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੇ ਕੀਰਤਪੁਰ ਦਾ ਨਗਰ ਵਸਾਇਆ ਸੀ। ਸਮੇਂ ਦੇ ਨਾਲ ਇਹ ਨਗਰ ਸਿੱਖ ਪ੍ਰਚਾਰ ਦਾ ਮਹਾਨ ਕੇਂਦਰ ਬਣ ਗਿਆ।

ਬਚਪਨ ਤੋਂ ਹੀ ਗੁਰੂ ਹਰਿਕ੍ਰਿਸ਼ਨ ਜੀ ਦੀ ਸਿੱਖਿਆ-ਦੀਖਿਆ ਵੱਲ ਉਚੇਚਾ ਧਿਆਨ ਦਿੱਤਾ ਗਿਆ। ਕਿਹਾ ਜਾਂਦਾ ਹੈ ਕਿ ਆਪ ਜੀ ਦੀ ਯਾਦ ਸ਼ਕਤੀ ਇਤਨੀ ਤੇਜ਼ ਸੀ ਕਿ ਚਾਰ ਸਾਲ ਦੀ ਉਮਰ ਤਕ ਪਹੁੰਚਦੇ-ਪਹੁੰਚਦੇ ਆਪ ਜੀ ਨੇ ਨਿਤਨੇਮ ਦੀਆਂ ਸਾਰੀਆਂ ਬਾਣੀਆਂ ਅਤੇ ਗੁਰੂ ਗ੍ਰੰਥ ਸਾਹਿਬ

ਦੇ ਅਨੇਕ ਸ਼ਬਦ ਕੰਠ ਕਰ ਲਏ ਸਨ। ਜਦੋਂ ਗੁਰੂ ਹਰਿਰਾਇ ਜੀ ਸੰਗਤਾਂ ਨੂੰ ਉਪਦੇਸ਼ ਦੇ ਰਹੇ ਹੁੰਦੇ ਤਾਂ ਆਪ ਹਮੇਸ਼ਾਂ ਗੁਰੂ ਪਿਤਾ ਦੇ ਨਾਲ ਬੈਠ ਕੇ ਉਨ੍ਹਾਂ ਦੇ ਵਿਚਾਰ ਸਰਵਣ ਕਰਦੇ ਅਤੇ ਯਾਦ ਕਰ ਲੈਂਦੇ। ਦਿਨ ਚੜ੍ਹੇ ਜਦੋਂ ਗੁਰੂ ਹਰਿਰਾਇ ਜੀ ਆਪਣੇ ਦਵਾਖਾਨੇ ਵਿਚ ਜਾ ਕੇ ਰੋਗੀਆਂ ਦਾ ਇਲਾਜ ਕਰ ਰਹੇ ਹੁੰਦੇ ਤਾਂ (ਗੁਰੂ) ਹਰਿਕ੍ਰਿਸ਼ਨ ਜੀ ਵੀ ਆਪਣੀ ਵਿਤ ਅਨੁਸਾਰ ਰੋਗੀਆਂ ਦੀ ਸੇਵਾ ਕਰਦੇ ਅਤੇ ਗੁਰੂ ਪਿਤਾ ਦੇ ਕੰਮ ਵਿਚ ਹੱਥ ਵਟਾਂਦੇ। ਕਈ ਵਾਰ ਰੋਗੀ, (ਗੁਰੂ) ਹਰਿਕ੍ਰਿਸ਼ਨ ਜੀ ਦੇ ਕੋਮਲ ਹੱਥਾਂ ਦੀ ਛੋਹ ਪਾ ਕੇ ਅਤੇ ਉਨ੍ਹਾਂ ਦੇ ਮਿੱਠੇ ਬਚਨ ਸੁਣ ਕੇ ਹੀ ਰੋਗ ਮੁਕਤ ਹੋ ਜਾਂਦੇ। ਇਹ ਵੀ ਕਿਹਾ ਜਾਂਦਾ ਹੈ ਕਿ ਆਪ ਕਈ-ਕਈ ਘੰਟੇ ਪ੍ਰਭੂ ਸਿਮਰਨ ਵਿਚ ਜੁੜੇ ਰਹਿੰਦੇ ਸਨ ਤੇ ਆਪਣੀ ਲਿਵ ਨਿਰੰਕਾਰ ਦੇ ਚਰਨਾਂ ਨਾਲ ਜੋੜ ਲੈਂਦੇ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰ ਬਾਬਾ ਰਾਮ ਰਾਇ ਅਤੇ (ਗੁਰੂ) ਹਰਿਕ੍ਰਿਸ਼ਨ ਜੀ ਸਿਮਰਨ ਵਿਚ ਜੁੜੇ ਹੋਏ ਸਨ। ਗੁਰੂ ਹਰਿਰਾਇ ਜੀ ਨੇ ਦੋਹਾਂ ਸਾਹਿਬਜ਼ਾਦਿਆਂ ਦੀ ਪਰਖ ਕਰਨੀ ਚਾਹੀ ਕਿ ਦੋਹਾਂ ਵਿਚੋਂ ਕੌਣ ਪੂਰਨ ਤੌਰ 'ਤੇ ਸ਼ਬਦ ਨਾਲ ਅਭੇਦ ਹੋ ਕੇ ਸਿਮਰਨ ਕਰ ਰਿਹਾ ਹੈ? ਉਨ੍ਹਾਂ ਆਪਣੇ ਇਕ ਸਿੱਖ ਨੂੰ ਸੂਈ ਦੇਕੇ ਭੇਜਿਆ ਤੇ ਕਿਹਾ ਕਿ ਉਹ ਦੋਹਾਂ ਸਾਹਿਬਜ਼ਾਦਿਆਂ ਨੂੰ ਵਾਰੋ-ਵਾਰੀ ਸੂਈ ਚੋਭ ਕੇ ਵੇਖੇ ਕਿ ਉਸ ਦੀ ਚੋਭ ਨਾਲ ਕਿਸ ਦੀ ਬਿਰਤੀ ਭੰਗ ਹੁੰਦੀ ਹੈ। ਜਦੋਂ ਉਸ ਸਿੱਖ ਨੇ ਬਾਬਾ ਰਾਮ ਰਾਇ ਨੂੰ ਸੂਈ ਦੀ ਚੋਭ ਲਗਾਈ ਤਾਂ ਉਨ੍ਹਾਂ ਪੀੜ ਅਨੁਭਵ ਕਰਦਿਆਂ 'ਸੀਅ' ਦੀ ਆਵਾਜ਼ ਕੱਢੀ ਤੇ ਅੱਖਾਂ ਖੋਲ੍ਹ ਲਈਆਂ। ਪਰ ਜਦੋਂ ਉਹੀ ਸੂਈ (ਗੁਰੂ) ਹਰਿਕ੍ਰਿਸ਼ਨ ਜੀ ਨੂੰ ਚੋਭੀ ਗਈ ਤਾਂ ਉਹ ਅਡੋਲ ਬੈਠੇ ਰਹੇ। ਗੁਰੂ ਹਰਿਰਾਇ ਜੀ ਇਹ ਵੀ ਵੇਖ ਰਹੇ ਸਨ ਕਿ ਕੀਰਤਪੁਰ ਪੁੱਜਣ ਵਾਲੀਆਂ ਸੰਗਤਾਂ ਦਾ ਜਿਤਨਾ ਧਿਆਨ ਬਾਲ (ਗੁਰੂ) ਹਰਿਕ੍ਰਿਸ਼ਨ ਰੱਖਦੇ ਹਨ, ਉਤਨਾ ਧਿਆਨ ਉਨ੍ਹਾਂ ਦੇ ਵੱਡੇ ਸਾਹਿਬਜ਼ਾਦੇ (ਬਾਬਾ) ਰਾਮ ਰਾਇ ਨਹੀਂ ਰੱਖਦੇ।

ਗੁਰੂ ਹਰਿਰਾਇ ਜੀ ਨੂੰ ਗੁਰਗੱਦੀ 'ਤੇ ਬੈਠਿਆਂ 13 ਸਾਲ ਹੋ ਚੁੱਕੇ ਸਨ। ਉਨ੍ਹਾਂ ਦਾ ਜੱਸ ਦੂਰ-ਦੂਰ ਤੱਕ ਫੈਲ ਗਿਆ ਸੀ। ਔਰੰਗਜ਼ੇਬ ਦਾ ਵੱਡਾ ਭਰਾ ਦਾਰਾ ਸ਼ਿਕੋਹ ਸੂਫ਼ੀ ਵਿਚਾਰਾਂ ਦਾ ਹੋਣ ਕਰਕੇ ਉਨ੍ਹਾਂ ਦਾ ਸ਼ਰਧਾਲੂ ਅਤੇ ਪ੍ਰਸ਼ੰਸਕ ਸੀ। ਉਹ ਦੋ ਵਾਰ ਗੁਰੂ ਜੀ ਨੂੰ ਮਿਲ ਵੀ ਚੁੱਕਾ ਸੀ। ਸਤੰਬਰ, 1657 ਵਿਚ ਸ਼ਾਹ ਜਹਾਨ ਅਚਾਨਕ ਬੀਮਾਰ ਪੈ ਗਿਆ। ਦਿਨ ਬਦਿਨ ਉਸਦੀ ਬੀਮਾਰੀ ਵੱਧਣੀ ਸ਼ੁਰੂ ਹੋ ਗਈ। ਇਸ ਗੱਲ ਦੀ ਵੀ ਆਮ ਚਰਚਾ ਸੀ ਕਿ ਜਾਂ ਤਾਂ ਉਸਦਾ ਦੇਹਾਂਤ ਹੋ ਚੁੱਕਾ ਹੈ ਤੇ ਜਾਂ ਫਿਰ ਉਸਦੇ ਬਚਣ ਦੀ ਕੋਈ ਆਸ ਨਹੀਂ। ਪਿਤਾ ਦੀ ਬੀਮਾਰੀ ਦੀ ਖ਼ਬਰ ਸੁਣ ਕੇ ਸ਼ਾਹ ਜਹਾਨ ਦੇ ਚਾਰੋਂ ਪੁੱਤਰ - ਦਾਰਾ ਸ਼ਿਕੋਹ, ਸ਼ਾਹ ਸ਼ੁਜਾਹ, ਔਰੰਗਜ਼ੇਬ ਅਤੇ ਮੁਰਾਦ ਆਪੋ ਆਪਣੇ ਸੂਬਿਆਂ ਵਿਚੋਂ ਸੈਨਾ ਲੈ ਕੇ ਆਗਰੇ ਵੱਲ ਚਲ ਪਏ। ਹਿੰਦੁਸਤਾਨ ਦੇ ਤਖ਼ਤ ਲਈ ਚਵ੍ਹਾਂ ਭਰਾਵਾਂ ਵਿਚ ਹੋਈ ਖ਼ੂਨੀ ਲੜਾਈ ਵਿਚ ਆਪਣੀ ਸਿਆਣਪ, ਧਾਰਮਕ ਕੱਟੜਤਾ ਅਤੇ ਸਿਆਸੀ ਪੈਂਤੜੇਬਾਜ਼ੀ ਕਰਕੇ ਔਰੰਗਜ਼ੇਬ ਕਾਮਯਾਬ ਹੋ ਗਿਆ। ਉਸਨੇ ਦਾਰਾ ਸ਼ਿਕੋਹ ਦੀਆਂ ਫੌਜਾਂ ਨੂੰ ਪਹਿਲਾਂ (ਅਪ੍ਰੈਲ 1658) ਧੁਰਮਤ ਦੀ ਲੜਾਈ ਵਿਚ ਅਤੇ ਫਿਰ 29 ਮਈ 1658 ਨੂੰ ਸਾਮੂਗੜ੍ਹ ਦੀ ਲੜਾਈ ਵਿਚ ਕਰਾਰੀ ਹਾਰ ਦੇ ਕੇ ਆਗਰੇ 'ਤੇ ਕਬਜ਼ਾ ਕਰ ਲਿਆ। ਆਪਣੇ ਪਿਤਾ ਸ਼ਾਹ ਜਹਾਨ ਨੂੰ ਲਾਲ ਕਿਲ੍ਹੇ (ਆਗਰਾ) ਵਿਚ ਕੈਦ ਕਰਨ ਮਗਰੋਂ ਉਸਨੇ

ਹਿੰਦੁਸਤਾਨ ਦੀ ਬਾਗਡੋਰ ਆਪਣੇ ਹੱਥ ਵਿੱਚ ਸੰਭਾਲ ਲਈ। ਉਸਨੇ ਹੌਲੀ-ਹੌਲੀ ਦਾਰਾ ਸ਼ਿਕੋਹ, ਮੁਰਾਦ ਅਤੇ ਸ਼ਾਹ ਸ਼ੁਜਾਹ ਨੂੰ ਖ਼ਤਮ ਕਰਵਾਕੇ ਰਾਜ ਦੀ ਪਕੜ ਹੋਰ ਮਜ਼ਬੂਤ ਕਰ ਲਈ। ਤਖ਼ਤ ਉਪਰ ਬੈਠਣ ਮਗਰੋਂ ਉਸਨੂੰ ਇਹ ਦਸਿਆ ਗਿਆ ਕਿ ਸਾਮੂਗੜ੍ਹ ਦੀ ਲੜਾਈ ਅਥਵਾ ਹਾਰ ਮਗਰੋਂ ਜਦੋਂ ਦਾਰਾ ਸ਼ਿਕੋਹ ਪੰਜਾਬ ਵੱਲ ਦੌੜਿਆ ਸੀ ਤਾਂ ਗੁਰੂ ਹਰਿਰਾਇ ਨੇ ਦਰਿਆ ਬਿਆਸਾ ਪਾਰ ਕਰਵਾਉਣ ਅਤੇ ਲਾਹੌਰ ਪਹੁੰਚਾਣ ਵਿਚ ਉਸਦੀ ਮਦਦ ਕੀਤੀ ਸੀ।

ਆਮ ਤੌਰ 'ਤੇ ਸ਼ਾਸਕ ਕੰਨਾਂ ਦੇ ਕੱਚੇ ਹੋਇਆ ਕਰਦੇ ਹਨ ਅਤੇ ਫਿਰ ਅਜੇਹਾ ਵਿਅਕਤੀ, ਜਿਸਨੇ ਆਪਣੇ ਵੱਡੇ ਭਰਾ ਦਾ ਹੱਕ ਮਾਰ ਕੇ ਅਤੇ ਪਿਤਾ ਨੂੰ ਕੈਦ ਕਰਕੇ ਤਖ਼ਤ ਹਾਸਲ ਕੀਤਾ ਹੋਵੇ, ਉਹ ਕਿਸੇ ਵੀ ਅਜੇਹੇ ਵਿਅਕਤੀ ਜਾਂ ਮਹਾਂਪੁਰਖ ਨੂੰ ਸਜ਼ਾ ਦੇਣ ਲਈ ਬਹਾਨੇ ਦੀ ਤਲਾਸ਼ ਵਿਚ ਰਹਿੰਦਾ ਹੈ, ਜਿਸਦਾ ਨਾਮ ਉਸਦੇ ਵਿਰੋਧੀਆਂ ਨਾਲ ਜੁੜਿਆ ਹੋਵੇ। ਜਾਂ ਫਿਰ ਉਸਦੇ ਚਾਪਲੂਸਾਂ ਅਤੇ ਚੁਗਲਖੋਰਾਂ ਨੇ ਇਹ ਯਕੀਨ ਦੁਆ ਦਿੱਤਾ ਹੋਵੇ ਕਿ ਉਨ੍ਹਾਂ ਤੋਂ ਵੀ ਸਾਨੂੰ ਖ਼ਤਰਾ ਹੋ ਸਕਦਾ ਹੈ। ਐਸੀ ਹੀ ਸੋਚ ਔਰੰਗਜ਼ੇਬ ਦੇ ਮਨ ਵਿਚ ਗੁਰੂ ਹਰਿਰਾਇ ਜੀ ਬਾਰੇ ਕੰਮ ਕਰ ਰਹੀ ਸੀ। ਬੇਸ਼ਕ ਅਜੇ ਤੱਕ ਉਨ੍ਹਾਂ ਵਿਰੁੱਧ ਕੋਈ ਵੀ ਐਸਾ ਠਿੱਗਰ ਸਬੂਤ ਨਹੀਂ ਸੀ ਕਿ ਉਨ੍ਹਾਂ ਨੇ ਦਾਰਾ ਸ਼ਿਕੋਹ ਦੀ ਪੰਜਾਬ 'ਚੋਂ ਭੱਜਣ ਵਿਚ ਉਸਦੀ ਮਦਦ ਕੀਤੀ ਸੀ, ਫਿਰ ਵੀ ਉਸਨੇ ਆਪਣੇ ਅਹਿਲਕਾਰਾਂ ਨੂੰ ਕੀਰਤਪੁਰ ਭੇਜਿਆ ਕਿ ਉਹ ਗੁਰੂ ਹਰਿਰਾਇ ਜੀ ਨੂੰ ਦਿੱਲੀ ਆਉਣ ਲਈ ਕਹਿਣ। ਇਹ ਗਲ 1660 ਦੇ ਆਖੀਰ ਜਾਂ 1661 ਦੇ ਸ਼ੁਰੂ ਮਹੀਨਿਆਂ ਦੀ ਹੈ। ਔਰੰਗਜ਼ੇਬ ਦੇ ਸੱਦਣ 'ਤੇ ਗੁਰੂ ਹਰਿਰਾਇ ਜੀ ਆਪ ਤਾਂ ਨਾ ਗਏ, ਪਰ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਇਹ ਕਹਿ ਕੇ ਦਿੱਲੀ ਭੇਜ ਦਿੱਤਾ ਕਿ ਬਾਦਸ਼ਾਹ ਜੋ ਵੀ ਪ੍ਰਸ਼ਨ ਕਰੇ ਜਾਂ ਪੁੱਛੇ ਤਾਂ ਨਿੱਡਰ ਹੋ ਕੇ ਉੱਤਰ ਦੇਣਾ, ਗੁਰੂ ਨਾਨਕ ਤੁਹਾਡੇ ਅੰਗ-ਸੰਗ ਹਨ। *ਮਹਿਮਾ ਪ੍ਰਕਾਸ਼* ਵਾਲਾ ਲਿਖਦਾ ਹੈ :

ਸੁਨੋ ਪੁੱਤਰ ਮੈਂ ਬਚਨ ਜੋ ਕਹੋਂ। ਤੁਮਰੇ ਸੰਗ ਸਦਾ ਮੈਂ ਰਹੋਂ।
ਦਿੱਲੀ ਪਤ ਸੋ ਜਾਇ ਤੁਮ ਮਿਲੋ। ਕੁਝ ਸ਼ੰਕ ਭੈ ਨਾਹੀ ਮਨ ਮੈ ਕਰੋ।
..... ..... ..... ..... ..... .....
ਤੁਮਾਰਾ ਬਚਨ ਸੁਫਲ ਸਭ ਹੋਏ। ਤੁਮ ਸਮਾਨ ਬਲੀ ਨਹੀਂ ਕੋਏ।
ਜੋ ਪੂਛੇ ਸੋ ਸਤ ਕਹਿ ਦੀਜੇ। ਕਛੂ ਕਰਾਮਾਤ ਪ੍ਰਗਟ ਨਹੀਂ ਕੀਜੇ। (ਸਾਖੀ ਨੰਬਰ 18)

ਗੁਰੂ ਹਰਿ ਰਾਇ ਜੀ ਦੇ ਆਦੇਸ਼ ਅਨੁਸਾਰ ਜਦੋਂ ਰਾਮ ਰਾਇ ਦਿੱਲੀ ਪਹੁੰਚਿਆ ਤਾਂ ਔਰੰਗਜ਼ੇਬ ਨੇ ਉਸਦੀ ਚੰਗੀ ਆਉ ਭਗਤ ਕੀਤੀ। ਉਸ ਨਾਲ ਕਈ ਵਿਸ਼ਿਆਂ 'ਤੇ ਗਿਆਨ ਚਰਚਾ ਕੀਤੀ ਅਤੇ ਉਸਨੂੰ ਕਰਾਮਾਤਾਂ ਵਿਖਾਉਣ ਲਈ ਵੀ ਰਾਜ਼ੀ ਕਰ ਲਿਆ। ਰਾਮ ਰਾਇ ਨੇ ਆਪਣੀਆਂ ਸ਼ਕਤੀਆਂ ਦਾ ਪ੍ਰਗਟਾਵਾ ਉਦੋਂ ਕੀਤਾ ਜਦੋਂ ਉਹ ਇਕ ਖੂਹ 'ਤੇ ਚਾਦਰ ਵਿੱਛਾ ਕੇ ਉਸਦੇ ਉਪਰ ਬੈਠ ਗਿਆ ਤੇ ਉਸ ਨੂੰ ਕੋਈ ਵੀ ਹਾਨੀ ਨਾ ਹੋਈ। ਇਸਲਾਮ ਧਰਮ ਵਿਚ ਕਿਸੇ ਪੀਰ ਫਕੀਰ ਕੋਲ ਕਰਾਮਾਤੀ ਸ਼ਕਤੀਆਂ ਦਾ ਹੋਣਾ ਚੰਗਾ ਸਮਝਿਆ ਜਾਂਦਾ ਹੈ। ਉਸ ਪੀਰ ਦੀ ਮਾਨਤਾ ਉਤਨੀ ਹੀ ਵੱਧ ਹੁੰਦੀ ਹੈ, ਜਿਤਨੀਆਂ ਉਸ ਕੋਲ ਰਿੱਧੀ-ਸਿੱਧੀ ਦੀਆਂ ਸ਼ਕਤੀਆਂ ਵਧੇਰੇ ਹੁੰਦੀਆਂ ਹਨ। ਰਾਮ ਰਾਇ ਬਹੁਤ ਸਿਆਣਾ ਅਤੇ ਸੂਝਵਾਨ ਹੋਣ ਦੇ ਬਾਵਜੂਦ ਔਰੰਗਜ਼ੇਬ ਦੀਆਂ ਗੱਲਾਂ ਵਿਚ ਆ ਗਿਆ ਅਤੇ ਉਸਦੀ ਖੁਸ਼ੀ ਹਾਸਲ ਕਰਨ

ਲਈ ਉਹ ਉਸ ਲਈ ਉਹ ਸਭ ਕੁਝ ਕਰਨ ਲੱਗ ਪਿਆ ਜਿਸ ਤੋਂ ਗੁਰੂ ਪਿਤਾ ਨੇ ਵਰਜਿਆ ਸੀ। ਸਭ ਤੋਂ ਮਾੜੀ ਗੱਲ ਉਦੋਂ ਹੋਈ ਜਦੋਂ ਉਸਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਇਕ ਤੁਕ 'ਮਿਟੀ ਮੁਸਲਮਾਨ ਕੀ' ਨੂੰ 'ਮਿਟੀ ਬੇਈਮਾਨ ਕੀ' ਕਹਿ ਕੇ ਔਰੰਗਜ਼ੇਬ ਦੀ ਤਸੱਲੀ ਕਰਾਉਣੀ ਚਾਹੀ ਤੇ ਕਿਹਾ ਕਿ ਕਿਸੇ ਲਿਖਣ ਵਾਲੇ ਨੇ ਗ਼ਲਤੀ ਨਾਲ ਮਿੱਟੀ ਬੇਈਮਾਨ ਕੀ ਥਾਂ ਮਿੱਟੀ ਮੁਸਲਮਾਨ ਕੀ ਲਿਖ ਦਿਤਾ ਹੋਵੇਗਾ।

ਰਾਮ ਰਾਇ ਬੜੀ ਸੁੰਦਰ ਦਿੱਖ ਤੇ ਪ੍ਰਭਾਵਸ਼ਾਲੀ ਵਿਅਕਤਿਤਵ ਦਾ ਮਾਲਕ ਸੀ। ਉਸ ਦੀ ਸੂਝ-ਬੂਝ ਅਤੇ ਗੱਲਬਾਤ ਕਰਨ ਦੇ ਢੰਗ ਕਾਰਨ ਔਰੰਗਜ਼ੇਬ ਤਾਂ ਬਹੁਤ ਖੁਸ਼ ਹੋ ਗਿਆ, ਪਰ ਜਦੋਂ ਕੀਰਤਪੁਰ ਵਿਖੇ ਇਸ ਗੱਲ ਦਾ ਪਤਾ ਗੁਰੂ ਹਰਿ ਰਾਇ ਜੀ ਨੂੰ ਲਗਾ ਕਿ ਸੰਸਾਰੀ ਪਾਤਸ਼ਾਹ ਦੀ ਖੁਸ਼ੀ ਹਾਸਲ ਕਰਨ ਲਈ ਉਨ੍ਹਾਂ ਦੇ ਵੱਡੇ ਸਾਹਿਬਜ਼ਾਦੇ ਰਾਮ ਰਾਇ ਨੇ ਗੁਰੂ ਨਾਨਕ ਦੀ ਬਾਣੀ ਨੂੰ ਵੀ ਬਦਲਣ ਤੋਂ ਸੰਕੋਚ ਨਹੀਂ ਕੀਤਾ ਤਾਂ ਉਨ੍ਹਾਂ ਉਸੇ ਵੇਲੇ ਇਹ ਫ਼ੈਸਲਾ ਕਰ ਲਿਆ ਕਿ ਜਿਹੜਾ ਬੰਦਾ ਨਿਗੂਣੀ ਜਹੀ ਪ੍ਰਾਪਤੀ ਦੇ ਲਾਲਚ ਕਰਕੇ ਆਪਣੇ ਸਿਧਾਂਤਾਂ ਅਤੇ ਧੁਰ ਕੀ ਆਈ ਬਾਣੀ ਨੂੰ ਵੀ ਤੋੜ-ਮੋੜ ਕੇ ਪੇਸ਼ ਕਰ ਸਕਦਾ ਹੈ, ਉਹ ਗੁਰੂ ਨਾਨਕ ਦੀ ਗੱਦੀ ਦਾ ਅਧਿਕਾਰੀ ਨਹੀਂ ਹੋ ਸਕਦਾ। ਉਨ੍ਹਾਂ ਉਸੇ ਵੇਲੇ ਆਪਣੇ ਸਿੱਖਾਂ ਰਾਹੀਂ ਇਹ ਸੁਨੇਹਾ ਸਾਹਿਬਜ਼ਾਦਾ ਰਾਮ ਰਾਇ ਕੋਲ ਦਿੱਲੀ ਭਿਜਵਾ ਦਿੱਤਾ ਕਿ ਹੁਣ ਉਨ੍ਹਾਂ ਦੇ ਮੱਥੇ ਲੱਗਣ ਦੀ ਲੋੜ ਨਹੀਂ। *ਸੂਰਜ ਪ੍ਰਕਾਸ਼* ਦਾ ਕਰਤਾ ਲਿਖਦਾ ਹੈ :

ਬਡ ਐਸ਼੍ਵਰਜ ਹੇਠ ਕਰਿ ਫੂਲਾ। ਆਸ਼ੈ ਤਹਿ ਗੁਰ ਉਰ ਤੇ ਭੂਲਾ।
ਅਬ੍ਰ ਹਮਰੈ ਮੁਖ ਲਾਗਹਿ ਨਾਹੀ। ਰਹਹੁ ਆਪ ਤੁਰਕੇਸ਼ਰ ਮਾਹੀ।
ਦਰਸਹਿ ਨਹਿ ਦਰਸਾਵਹਿ ਦਰਸ਼ਨ। ਕਰਹਿ ਤੁਰਕ ਲਛਮੀ ਜੁ ਸੁਪਰਸਨ।

(ਭਾਵ ਨਾ ਦਰਸ਼ਨ ਕਰੇ ਤੇ ਨਾ ਆਪਣਾ ਮੁੱਖ ਦਿਖਾਵੇ। ਤੁਰਕਾਂ ਦੀ ਮਾਯਾ ਦੀ ਪ੍ਰਾਪਤੀ ਵਿਚ ਹੀ ਖੁਸ਼ ਰਹੇ।) ਇਹ ਕਿਤਨੀ ਹੈਰਾਨੀ ਅਤੇ ਸਦਾਚਾਰਕ ਉੱਚਤਾ ਦੀ ਮਿਸਾਲ ਹੈ ਕਿ ਗੁਰੂ ਹਰਿਰਾਇ ਜੀ ਨੇ ਗੁਰਬਾਣੀ ਦੇ ਸਤਿਕਾਰ ਅਤੇ ਇਸਦੇ 'ਧੁਰ ਕੀ ਆਈ ਬਾਣੀ' ਦੇ ਵਿਸ਼ਵਾਸ ਅਤੇ ਵਿਚਾਰਧਾਰਾ ਨੂੰ ਬਣਾਏ ਰੱਖਣ ਵਾਸਤੇ ਸਾਰੀ ਉਮਰ ਲਈ ਉਸ ਬੱਚੇ ਦਾ ਪ੍ਰੀਤਿਆਗ ਕਰ ਦਿੱਤਾ ਜਿਸਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਆਪਣੇ ਹੀ ਢੰਗ ਨਾਲ ਪੇਸ਼ ਕਰਨ ਦੀ ਅਵੱਗਿਆ ਕੀਤੀ ਸੀ। ਇਹੋ ਜਿਹਾ ਫੈਸਲਾ ਲੈਣ ਤੋਂ ਪਹਿਲਾਂ ਗੁਰੂ ਹਰਿਰਾਇ ਜੀ ਨੂੰ ਕਿਤਨੇ ਵੱਡੇ ਪਰਿਵਾਰਿਕ ਤਣਾਉ, ਖਿੱਚੋਤਾਣ ਅਤੇ ਉਤੇਜਨਾ ਵਿਚੋਂ ਲੰਘਣਾ ਪਿਆ ਹੋਵੇਗਾ, ਇਸ ਗੱਲ ਦਾ ਅੰਦਾਜ਼ਾ ਲਗਾ ਸਕਣਾ ਬੜਾ ਔਖਾ ਹੈ। ਪਰ ਇਤਨਾ ਵੱਡਾ ਤਿਆਗ ਅਤੇ ਕੁਰਬਾਨੀ ਕਰਕੇ ਗੁਰੂ ਹਰਿਰਾਇ ਜੀ ਨੇ ਆਉਣ ਵਾਲੀਆਂ ਸਦੀਆਂ ਹੀ ਨਹੀਂ ਸਗੋਂ ਅਨੰਤ ਕਾਲ ਲਈ ਗੁਰਬਾਣੀ ਦੇ ਸਰੂਪ ਨੂੰ ਪ੍ਰਦੂਸ਼ਿਤ ਹੋਣ ਤੋਂ ਸਦਾ ਲਈ ਬਚਾ ਲਿਆ।

**ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ :**

ਅਜੇ ਗੁਰੂ ਹਰਿਰਾਇ ਜੀ ਪੂਰੇ 31 ਵਰ੍ਹਿਆਂ ਦੇ ਹੀ ਹੋਏ ਸਨ ਕਿ ਉਨ੍ਹਾਂ ਨੇ ਅਨੁਭਵ ਕੀਤਾ ਕਿ ਹੁਣ ਉਨ੍ਹਾਂ ਦਾ ਅੰਤਿਮ ਸਮਾਂ ਨੇੜੇ ਆ ਗਿਆ ਹੈ। ਉਹ ਆਪਣੇ ਜੀਉਂਦੇ ਜੀਅ ਗੁਰਗੱਦੀ ਦੀ ਜ਼ਿੰਮੇਵਾਰੀ ਆਪਣੇ ਛੋਟੇ ਪੁੱਤਰ (ਗੁਰੂ) ਹਰਿਕ੍ਰਿਸ਼ਨ ਜੀ ਨੂੰ ਸੌਂਪ ਕੇ ਸੱਚ ਖੰਡ ਪਯਾਨਾ ਕਰਨਾ ਚਾਹੁੰਦੇ ਸਨ। ਜੋਤੀ

ਜੋਤਿ ਸਮਾਉਣ ਤੋਂ 14 ਦਿਨ ਪਹਿਲਾਂ ਆਪ ਜੀ ਨੇ ਪੰਜ ਪੈਸੇ ਅਤੇ ਨਾਰੀਅਲ ਮੰਗਾ ਕੇ ਬਾਲ ਗੁਰੂ ਹਰਿਕ੍ਰਿਸ਼ਨ ਜੀ ਅੱਗੇ ਰੱਖ ਕੇ ਉਨ੍ਹਾਂ ਨੂੰ ਮੱਥਾ ਟੇਕਿਆ ਅਤੇ ਆਪਣੀ ਜੋਤਿ ਉਨ੍ਹਾਂ ਵਿਚ ਟਿਕਾ ਦਿੱਤੀ। ਇਹ ਮਹਾਨ ਘਟਨਾ ਅਸੂ ਵਦੀ 10, ਸੰਮਤ 1718, 23 ਸਤੰਬਰ 1661 ਨੂੰ ਵਾਪਰੀ। ਉਦੋਂ ਗੁਰੂ ਹਰਿਕ੍ਰਿਸ਼ਨ ਜੀ ਦੀ ਆਯੂ ਕੇਵਲ 5 ਸਾਲ 2 ਮਹੀਨੇ ਅਤੇ 16 ਦਿਨ ਸੀ। ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਦੇਣ ਤੋਂ 14 ਦਿਨ ਬਾਅਦ (6 ਅਕਤੂਬਰ, ਸੰਨ 1661 ਨੂੰ) ਗੁਰੂ ਹਰਿਰਾਇ ਜੀ ਜੋਤੀ ਜੋਤਿ ਸਮਾ ਗਏ। ਆਪ ਜੀ ਦਾ ਸਸਕਾਰ ਕੀਰਤਪੁਰ ਤੋਂ ਕੁਝ ਦੂਰੀ ਦੀ ਵਿੱਥ 'ਤੇ ਦਰਿਆ ਸਤਲੁਜ ਦੇ ਕੰਢੇ ਕੀਤਾ ਗਿਆ। ਹੁਣ ਇੱਥੇ ਪਾਤਾਲਪੁਰੀ ਨਾਮ ਦਾ ਖੂਬਸੂਰਤ ਗੁਰਦੁਆਰਾ ਸਥਾਪਿਤ ਹੈ।

**ਗੁਰੂ ਹਰਿਕ੍ਰਿਸ਼ਨ ਜੀ ਦਾ ਨਿੱਤ ਪ੍ਰੋਗਰਾਮ :**

ਜਿਸ ਦਿਨ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰੂ ਨਾਨਕ ਦੀ ਗੱਦੀ ਤੇ ਗੁਰੂ-ਜੋਤਿ ਦੇ ਰੂਪ ਵਿਚ ਸਥਾਪਿਤ ਕੀਤਾ ਗਿਆ, ਉਸ ਦਿਨ ਕੀਰਤਪੁਰ ਸਾਹਿਬ ਵਿਖੇ ਬੜੀਆਂ ਰੌਣਕਾਂ ਸਨ। ਸੰਗਤਾਂ ਦੂਰ-ਦੂਰ ਦੇ ਪ੍ਰਾਂਤਾਂ ਅਤੇ ਨਗਰਾਂ ਤੋਂ ਉਥੇ ਪਹੁੰਚੀਆਂ ਹੋਈਆਂ ਸਨ। ਗੁਰੂ ਹਰਿਰਾਇ ਜੀ ਨੇ ਆਪਣੇ ਸਮੇਂ ਦੇ ਮੁਖੀ ਸਿੱਖਾਂ ਨੂੰ ਇਹ ਆਦੇਸ਼ ਦਿੱਤਾ ਸੀ ਕਿ ਅੱਜ ਤੋਂ ਬਾਅਦ ਉਹ ਹਰ ਪ੍ਰਕਾਰ ਦੀ ਕਾਰ ਭੇਟਾ ਤੇ ਸੇਵਾ ਬਾਲਾਪ੍ਰੀਤਮ ਗੁਰੂ ਹਰਿਕ੍ਰਿਸ਼ਨ ਜੀ ਪ੍ਰਤੀ ਸਮ੍ਰਪਿਤ ਕਰਨਗੇ ਅਤੇ ਉਨ੍ਹਾਂ ਨੂੰ ਪੂਰਾ ਸਹਿਯੋਗ ਦੇਣਗੇ। ਇਨ੍ਹਾਂ ਮੁਖੀ ਸਿੱਖਾਂ ਵਿਚ ਦੀਵਾਨ ਦਰਗਾਹ ਮੱਲ, ਬਾਬਾ ਬੁੱਢਾ ਦੇ ਵੰਸ਼ਜ ਭਾਈ ਗੁਰਦਿੱਤਾ ਜੀ ਅਤੇ ਭਾਈ ਦਿਆਲ ਦਾਸ ਦੇ ਨਾਮ ਵਿਸ਼ੇਸ਼ ਤੌਰ 'ਤੇ ਵਰਨਣਯੋਗ ਹਨ।

ਗੁਰੂ ਹਰਿਕ੍ਰਿਸ਼ਨ ਜੀ ਹਰ ਰੋਜ਼ ਸਵੇਰੇ ਅੰਮ੍ਰਿਤ ਵੇਲੇ ਉਠਦੇ, ਇਸ਼ਨਾਨ ਕਰਦੇ, ਨਿੱਤਨੇਮ ਦਾ ਪਾਠ ਕਰਕੇ ਸਿਮਰਨ ਵਿਚ ਜੁੜ ਜਾਂਦੇ। ਫਿਰ ਗੁਰੂ ਦਰਬਾਰ ਵਿਚ ਆ ਕੇ ਸੰਗਤਾਂ ਨੂੰ ਦਰਸ਼ਨ ਦੇਂਦੇ। ਗੁਰਬਾਣੀ ਦੇ ਕੀਰਤਨ ਉਪਰੰਤ ਸੰਗਤਾਂ ਨੂੰ ਉਪਦੇਸ਼ ਦਿੰਦੇ ਅਤੇ ਉਨ੍ਹਾਂ ਦੇ ਮਨ ਦੇ ਸ਼ੰਕੇ ਦੂਰ ਕਰਦੇ। ਬਾਲਾ ਪ੍ਰੀਤਮ ਦਾ ਉਪਦੇਸ਼ ਕਰਨ ਦਾ ਢੰਗ ਇਤਨਾ ਪ੍ਰਭਾਵਸ਼ਾਲੀ ਹੁੰਦਾ ਸੀ ਕਿ ਉਨ੍ਹਾਂ ਦੇ ਬਚਨ ਸੁਣ ਕੇ ਸੰਗਤਾਂ ਚਕਿਤ ਰਹਿ ਜਾਂਦੀਆਂ। ਇਸ ਮਗਰੋਂ ਆਪ ਗੁਰੂ ਹਰਿਰਾਇ ਜੀ ਦੁਆਰਾ ਸਥਾਪਿਤ ਕੀਤੇ ਹੋਏ ਦਵਾਖਾਨੇ ਵਿਚ ਜਾਂਦੇ ਜਿਥੇ ਗੁਰੂ ਜੀ ਵੱਲੋਂ ਨਿਯੁਕਤ ਬੜੇ ਸਿਆਣੇ ਅਤੇ ਤਜ਼ਰਬੇਕਾਰ ਹਕੀਮ ਇਲਾਜ ਲਈ ਰੱਖੇ ਹੋਏ ਸਨ। ਦਵਾ ਦਾਰੂ ਦੇ ਨਾਲ-ਨਾਲ ਗੁਰੂ ਜੀ ਦੇ ਕੋਮਲ ਹੱਥਾਂ ਦੀ ਛੋਹ ਅਤੇ ਮਿਹਰ ਭਰੀ ਨਜ਼ਰ ਵਿਚ ਐਸੀ ਬਖਸ਼ਿਸ਼ ਸੀ ਕਿ ਜਿਹੜਾ ਰੋਗੀ ਇਕ ਵਾਰ ਆ ਕੇ ਦਵਾਈ ਲੈ ਜਾਂਦਾ, ਉਹ ਰੋਗ ਮੁਕਤ ਹੋ ਕੇ ਸਦਾ ਲਈ ਗੁਰੂ ਚਰਨਾਂ ਦਾ ਸ਼ੁਦਾਈ ਬਣ ਜਾਂਦਾ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਇਕ ਵਾਰ ਜਦੋਂ ਆਪ ਪਾਲਕੀ ਵਿਚ ਸੁਆਰ ਹੋ ਕੇ ਕਿਤੇ ਜਾ ਰਹੇ ਸਨ ਕਿ ਇਕ ਕੋਹੜੀ ਇਨ੍ਹਾਂ ਦਾ ਰਾਹ ਰੋਕ ਕੇ ਖਲੋ ਗਿਆ ਅਤੇ ਉਸਨੇ ਬੜੀ ਅਧੀਨਗੀ ਨਾਲ ਅਰਦਾਸ ਕੀਤੀ ਕਿ ਮਹਾਰਾਜ ਮੈਂ ਇਸ ਬਿਮਾਰੀ ਤੋਂ ਬੜਾ ਦੁਖੀ ਹਾਂ, ਮੇਰਾ ਰੋਗ ਕੱਟੋ। ਗੁਰੂ ਜੀ ਨੇ ਉਸ ਕੋਹੜੀ ਵਲ ਬਖਸ਼ਿਸ਼ ਭਰੀ ਨਜ਼ਰ ਨਾਲ ਤੱਕਿਆ, ਆਪਣੇ ਚੋਲੇ 'ਚੋਂ ਇਕ ਰੁਮਾਲ ਕੱਢ ਕੇ ਉਸਨੂੰ ਦਿੱਤਾ ਤੇ ਅਸ਼ੀਰਵਾਦ ਦਿੱਤੀ. ਕਿ ਵਾਹਿਗੁਰੂ ਭਲੀ ਕਰੇਗਾ। ਜਦੋਂ ਉਸ ਰੋਗੀ ਨੇ ਗੁਰੂ ਜੀ ਦੁਆਰਾ ਦਿੱਤਾ ਰੁਮਾਲ ਆਪਣੇ ਸਰੀਰ ਨਾਲ ਛੁਹਾਇਆ ਤਾਂ ਉਸਦੇ ਸਰੀਰ ਦਾ ਸਾਰਾ ਰੋਗ ਇਸ ਤਰ੍ਹਾਂ ਦੂਰ ਹੋ ਗਿਆ ਜਿਵੇਂ ਸੂਰਜ ਨਿਕਲਦਿਆਂ ਹੀ ਅੰਧੇਰਾ ਭੱਜ ਜਾਂਦਾ ਹੈ।

ਗੁਰੂ ਹਰਿਕ੍ਰਿਸ਼ਨ ਜੀ ਦਾ ਨਿੱਤ ਪ੍ਰੋਗਰਾਮ ਗੁਰੂ ਪ੍ਰੰਪਰਾ ਅਨੁਸਾਰ ਹੀ ਚੱਲ ਰਿਹਾ ਸੀ। ਆਦਿ ਗੁਰੂ, ਗੁਰੂ ਨਾਨਕ ਦੇਵ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਹਰਿਰਾਇ ਜੀ ਆਪ ਰੋਗੀਆਂ ਕੋਲ ਪਹੁੰਚ ਕੇ ਉਨ੍ਹਾਂ ਦਾ ਇਲਾਜ ਕਰਿਆ ਕਰਦੇ ਸਨ। ਜਹਾਂਗੀਰ ਦੇ ਸਮੇਂ ਜਦੋਂ ਲਾਹੌਰ ਵਿਚ ਬੀਮਾਰੀ ਫੈਲੀ ਤਾਂ ਗੁਰੂ ਅਰਜਨ ਦੇਵ ਜੀ ਕਰੀਬ ਦੱਸ ਮਹੀਨੇ ਤਕ ਉਨ੍ਹਾਂ (ਲੋਕਾਂ) ਵਿਚ ਰਹਿ ਕੇ ਹਰ ਤਰ੍ਹਾਂ ਨਾਲ ਉਨ੍ਹਾਂ ਦੀ ਸੇਵਾ ਸੰਭਾਲ ਕਰਦੇ ਰਹੇ। ਜਦੋਂ ਸ਼ਾਹ ਜਹਾਨ ਦਾ ਪੁੱਤਰ ਦਾਰਾ ਸ਼ਿਕੋਹ ਬੀਮਾਰ ਪਿਆ ਤਾਂ ਉਸਦੇ ਇਲਾਜ ਲਈ ਇਕ ਦਵਾਈ ਅਜੇਹੀ ਸੀ, ਜਿਹੜੀ ਹਿੰਦੁਸਤਾਨ ਦੇ ਕਿਸੇ ਵੀ ਹਿੱਸੇ 'ਚੋਂ ਨਹੀਂ ਸੀ ਮਿਲੀ, ਪਰ ਉਹ ਦਵਾਈ ਗੁਰੂ ਹਰਿਰਾਇ ਜੀ ਦੇ ਦਵਾਖਾਨੇ 'ਚੋਂ ਮਿਲਣ ਕਰਕੇ ਦਾਰਾ ਸ਼ਿਕੋਹ ਦਾ ਰੋਗ ਕੱਟਿਆ ਗਿਆ ਸੀ। ਇਸੇ ਤਰ੍ਹਾਂ ਗੁਰੂ ਹਰਿਕ੍ਰਿਸ਼ਨ ਜੀ ਦੇ ਚਰਨਾਂ ਅਤੇ ਕੋਮਲ ਹੱਥਾਂ ਦੀ ਛੋਹ ਸਦਕਾ ਅਤੇ ਉਹਨਾਂ ਦੇ ਦਰਸ਼ਨ ਕਰਕੇ ਹਰ ਰੋਜ਼ ਹਜ਼ਾਰਾਂ ਲੋਕਾਂ ਦੇ ਤਨ ਅਤੇ ਮਨ ਦੇ ਦੁੱਖ ਕੱਟੇ ਜਾਣ ਲੱਗ ਪਏ। ਗੁਰੂ ਹਰਿਕ੍ਰਿਸ਼ਨ ਜੀ ਦੀ ਉਪਮਾ ਕਰਦਿਆਂ ਅਰਦਾਸ ਦੀ ਇਸ ਪੰਕਤੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਜੀ ਦੇ ਬਾਰੇ ਕਿਤਨੀ ਭਾਵ ਪੂਰਤ ਗੱਲ ਕੀਤੀ ਹੈ :

**ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖੁ ਜਾਇ।।**

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੇ ਫ਼ਾਰਸੀ ਦੇ ਮਹਾਨ ਵਿਦਵਾਨ ਅਤੇ ਗੁਰੂ ਘਰ ਦੇ ਅੰਨਿਨ ਸ਼ਰਧਾਲੂ ਸਿੱਖ ਭਾਈ ਨੰਦ ਲਾਲ ਜੀ ਆਪਣੀ ਰਚਨਾ 'ਤੋਸੀਫੇ ਸਨਾ' ਵਿੱਚ ਗੁਰੂ ਹਰਿਕ੍ਰਿਸ਼ਨ ਜੀ ਬਾਰੇ ਲਿਖਦੇ ਹਨ ਕਿ ਆਪ 'ਸਾਰੀ ਬੁਜ਼ਰਗੀ ਅਤੇ ਰਹਿਮਤਾਂ ਦੇ ਭੰਡਾਰ ਹਨ। ਅਕਾਲ ਪੁਰਖ ਨੇ ਆਪ ਜੀ ਨੂੰ ਆਪਣੇ ਸਾਰੇ ਖਾਸ ਪਿਆਰਿਆਂ ਤੋਂ ਵੱਧ ਸਲਾਹਿਆ ਹੈ। ਆਪ ਜੀ ਵਿਚ ਅਤੇ ਨਿਰੰਕਾਰ ਵਿਚ ਕੋਈ ਫ਼ਰਕ ਨਹੀਂ। ਆਪ ਜੀ ਦਾ ਸਾਰਾ ਵਜੂਦ ਹੀ ਰਹਿਮਤਾਂ ਅਤੇ ਬਖਸ਼ਸ਼ਾਂ ਨਾਲ ਭਰਿਆ ਹੈ। ਉਸ ਦੇ ਸੱਚ ਪਾਲਣ ਵਾਲੀਆਂ ਬਖਸ਼ਸ਼ਾਂ ਦੇ ਸਭ ਲੋਕ ਮੰਗਤ ਹਨ। ਧਰਤੀ ਅਤੇ ਆਕਾਸ਼ ਉਸਦੇ ਤਾਬਿਆਦਾਰ ਹਨ। ਲੋਕ ਉਨ੍ਹਾਂ ਦੀਆਂ ਬਖਸ਼ਿਸ਼ਾਂ ਮੰਗਦੇ ਹਨ ਅਤੇ ਉਨ੍ਹਾਂ ਦੇ ਲੋਕ ਪਰਲੋਕ ਤਰ ਗਏ ਹਨ। ਗੁਰੂ ਹਰਿਕ੍ਰਿਸ਼ਨ ਜੀ ਦੀ ਬਖਸ਼ਸ਼ ਕਾਰਨ ਹਰ ਕਿਣਕਾ ਸੂਰਜ ਵਾਂਗ ਚਮਕ ਉੱਠਿਆ ਹੈ। ਸਭ ਪਤਾਲ ਅਤੇ ਆਕਾਸ਼ ਉਸ ਦੇ ਹੁਕਮ ਵਿਚ ਹਨ ਅਤੇ ਸਾਰੇ ਉਨ੍ਹਾਂ ਦੀਆਂ ਬਖਸ਼ਸ਼ਾਂ ਭਰੇ ਹੱਥਾਂ ਵੱਲ ਵੇਖ ਰਹੇ ਹਨ।'

ਦਵਾਖਾਨੇ ਤੋਂ ਆ ਕੇ ਆਪ ਪ੍ਰਸ਼ਾਦਿ ਪਾਣੀ ਛਕਦੇ ਅਤੇ ਫਿਰ ਕੁਝ ਚਿਰ ਲਈ ਆਰਾਮ ਕਰਨ ਚਲੇ ਜਾਂਦੇ। ਸ਼ਾਮ ਨੂੰ ਫਿਰ ਆਪ ਦਰਬਾਰ ਵਿਚ ਹਾਜ਼ਰ ਹੋ ਕੇ ਸੰਗਤਾਂ ਨੂੰ ਦਰਸ਼ਨ ਦੇਂਦੇ। ਰਾਤ ਦੇ ਦੀਵਾਨ ਦੀ ਸਮਾਪਤੀ ਮਗਰੋਂ ਆਪ ਜੀ ਆਪਣੇ ਨਿਵਾਸ ਅਸਥਾਨ 'ਤੇ ਆ ਜਾਂਦੇ। ਗੁਰੂ ਜੀ ਦੇ ਸਮੇਂ ਸੰਗਤਾਂ ਤਖ਼ਤ-ਅਸਥਾਨ (ਕੀਰਤਪੁਰ) ਵਾਲੀ ਥਾਂ 'ਤੇ ਆ ਕੇ ਜੁੜਿਆ ਕਰਦੀਆਂ ਸਨ। ਇੱਥੇ ਹੀ ਗੁਰੂ ਹਰਿਕ੍ਰਿਸ਼ਨ ਜੀ ਅਤੇ ਗੁਰੂ ਹਰਿ ਰਾਇ ਜੀ ਦੀ ਗੁਰਗੱਦੀ ਦੀ ਰਸਮ ਅਦਾ ਕੀਤੀ ਗਈ ਸੀ। ਜਦੋਂ ਗੁਰੂ ਹਰਿਗੋਬਿੰਦ ਜੀ ਅੰਮ੍ਰਿਤਸਰ ਛੱਡ ਕੇ ਕੀਰਤਪੁਰ ਆ ਗਏ ਤਾਂ ਆਪ ਜੀ ਨੇ ਅਕਾਲ ਤਖ਼ਤ ਵਾਲੀ ਮਰਯਾਦਾ ਨੂੰ ਜਾਰੀ ਰਖਦੇ ਹੋਏ ਇਸ ਤਖ਼ਤ 'ਤੇ ਬੈਠ ਕੇ ਉਹੀ ਕਾਰਜ ਕਰਨੇ ਸ਼ੁਰੂ ਕਰ ਦਿੱਤੇ ਜੋ ਆਪ ਅੰਮ੍ਰਿਤਸਰ ਕਰਿਆ ਕਰਦੇ ਸਨ। ਆਪ ਸਿੱਖ ਸੇਵਕਾਂ ਦੀਆਂ ਭੇਟਾਂ ਪ੍ਰਵਾਨ ਕਰਦੇ ਤੇ ਉਨ੍ਹਾਂ ਦੇ ਫ਼ੈਸਲੇ ਕਰਦੇ, ਸੰਗਤਾਂ ਨੂੰ ਉਪਦੇਸ਼ ਦੇਂਦੇ ਅਤੇ ਢਾਡੀਆਂ ਦੀਆਂ ਵਾਰਾਂ ਸੁਣਦੇ ਤੇ ਆਪਣੇ ਸਿੱਖਾਂ ਵਿਚ

ਭਗਤੀ ਅਤੇ ਸ਼ਕਤੀ ਦਾ ਸੰਚਾਰ ਕਰਦੇ। ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤੋਂ ਮੀਰੀ ਅਤੇ ਪੀਰੀ ਦਾ ਸਿਧਾਂਤ ਸਿੱਖੀ-ਜੀਵਨ ਦਾ ਇਕ ਅਨਿਖੜਵਾਂ ਅੰਗ ਬਣ ਗਿਆ ਸੀ।

**ਰਾਮ ਰਾਇ ਦੀ ਵਿਰੋਧਤਾ :**

ਜਦੋਂ ਰਾਮ ਰਾਇ ਨੂੰ ਦਿੱਲੀ ਵਿਖੇ ਪਤਾ ਚਲਿਆ ਕਿ ਉਨ੍ਹਾਂ ਦੇ ਗੁਰੂ ਪਿਤਾ, ਗੁਰੂ ਹਰਿ ਰਾਇ ਜੀ ਨੇ ਗੁਰਗੱਦੀ ਦੀ ਸੇਵਾ ਉਨ੍ਹਾਂ ਦੇ ਨਿੱਕੇ ਭਰਾ (ਗੁਰੂ) ਹਰਿਕ੍ਰਿਸ਼ਨ ਨੂੰ ਬਖਸ਼ ਦਿੱਤੀ ਹੈ ਤਾਂ ਉਸ ਨੇ ਆਪਣੇ ਪਿਤਾ ਦੇ ਇਸ ਫ਼ੈਸਲੇ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਬਾਬਾ ਰਾਮ ਰਾਇ ਨੇ ਆਪਣੇ ਮਸੰਦਾਂ ਨੂੰ ਕਿਹਾ ਕਿ ਉਹ ਥਾਂ-ਥਾਂ ਤੇ ਜਾ ਕੇ ਸਿੱਖ ਸੰਗਤਾਂ ਨੂੰ ਕਹਿਣ ਕਿ ਅਸਲ ਗੁਰੂ - ਗੁਰੂ ਹਰਿਕ੍ਰਿਸ਼ਨ ਨਹੀਂ ਸਗੋਂ ਰਾਮ ਰਾਇ ਹਨ ਅਤੇ ਨਾਲ ਹੀ ਇਹ ਵੀ ਆਦੇਸ਼ ਦਿੱਤਾ ਕਿ ਸੰਗਤਾਂ ਵਲੋਂ ਜਿਹੜੀ ਕਾਰ ਭੇਟਾ ਦਿੱਤੀ ਜਾਵੇ, ਉਹ ਕੀਰਤਪੁਰ ਪਹੁੰਚਾਉਣ ਦੀ ਬਜਾਇ ਉਨ੍ਹਾਂ ਕੋਲ ਦਿੱਲੀ ਪੁਚਾ ਦਿੱਤੀ ਜਾਵੇ। ਬਾਬਾ ਰਾਮ ਰਾਇ ਨੇ ਆਪਣੇ ਹੱਕ ਨੂੰ ਹੋਰ ਮਜ਼ਬੂਤ ਕਰਨ ਲਈ ਔਰੰਗਜ਼ੇਬ ਦੀ ਵੀ ਮਦਦ ਲੈਣੀ ਚਾਹੀ, ਜਿਹੜਾ ਕਿ ਪਹਿਲਾਂ ਹੀ ਉਸ ਪ੍ਰਤੀ ਕਾਫ਼ੀ ਹਮਦਰਦ ਅਤੇ ਉਸਦਾ ਖ਼ੈਰ ਖਾਹ ਸੀ।

ਰਾਮ ਰਾਇ ਦੇ ਬਹੁਤੇ ਸੇਵਕ ਅਤੇ ਮਸੰਦ ਜਿਨ੍ਹਾਂ ਵਿਚ ਮਸੰਦ ਗੁਰਬਖ਼ਸ਼ਾ ਅਤੇ ਤਾਰਾ (ਭਾਈ ਬਹਿਲੋ ਦਾ ਪੜਪੋਤਰਾ) ਸ਼ਾਮਲ ਸਨ, ਨੇ ਮੌਕੇ ਦਾ ਲਾਭ ਉਠਾਣਾ ਚਾਹਿਆ ਤੇ ਉਨ੍ਹਾਂ ਨੇ ਰਾਮ ਰਾਇ ਨੂੰ ਹਰ ਤਰ੍ਹਾਂ ਨਾਲ ਗੁਮਰਾਹ ਕਰਨਾ ਸ਼ੁਰੂ ਕਰ ਦਿੱਤਾ। ਸਿੱਖ ਸੇਵਕਾਂ ਅਤੇ ਖਾਸ ਕਰਕੇ ਪੰਜਾਬ ਦੀ ਭੋਲੀ-ਭਾਲੀ ਕਿਰਸਾਣੀ ਜਮਾਤ ਕੋਲੋਂ ਜ਼ਬਰਦਸਤੀ ਕਾਰ ਭੇਟਾ ਇਕੱਠੀ ਕਰਕੇ ਉਨ੍ਹਾਂ ਆਪਣੇ ਘਰ ਭਰਨੇ ਸ਼ੁਰੂ ਕਰ ਦਿੱਤੇ। ਉਨ੍ਹਾਂ ਇਹ ਵੀ ਕੋਸ਼ਿਸ਼ ਕੀਤੀ ਕਿ ਇਨ੍ਹਾਂ ਦੋਹਾਂ ਭਰਾਵਾਂ ਵਿਚ ਪਏ ਹੋਵੇ ਪਾੜ ਨੂੰ ਜਿਤਨਾ ਵਧਾਇਆ ਜਾ ਸਕੇ, ਇਹ ਗੱਲ ਉਤਨੀ ਹੀ ਉਨ੍ਹਾਂ ਦੀ ਸਵਾਰਥ-ਸਿੱਧੀ ਲਈ ਲਾਹੇਵੰਦ ਸਾਬਤ ਹੋਵੇਗੀ। ਰਾਮ ਰਾਇ ਦੇ ਮਨ ਵਿਚ ਗੁਰੂ ਘਰ ਪ੍ਰਤੀ ਨਫ਼ਰਤ ਪੈਦਾ ਕਰਨ, ਈਰਖਾ ਦੀ ਅੱਗ ਭੜਕਾਉਣ ਅਤੇ ਔਰੰਗਜ਼ੇਬ ਦੀ ਸਹਾਇਤਾ ਪ੍ਰਾਪਤ ਕਰਕੇ ਗੁਰੂ ਬਣਨ ਦੀ ਲਾਲਸਾ ਨੂੰ ਉਨ੍ਹਾਂ ਰੱਜ ਕੇ ਉਛਾਲਿਆ ਅਤੇ ਆਪਣੇ ਆਪ ਨੂੰ ਇਸ ਤਰ੍ਹਾਂ ਪ੍ਰਗਟ ਕਰਨ ਲਗ ਪਏ ਕਿ ਜਿਵੇਂ ਰਾਮ ਰਾਇ ਉਨ੍ਹਾਂ ਦੇ ਰਹਿਮੋ ਕਰਮ 'ਤੇ ਹੈ ਅਤੇ ਉਸਨੂੰ 'ਗੁਰੂ' ਬਣਾਉਣ ਵਾਲੇ ਉਹੀ ਹਨ।

ਇਧਰ ਔਰੰਗਜ਼ੇਬ ਵੀ ਇਹ ਜਾਣਨ ਦਾ ਇੱਛੁਕ ਸੀ ਕਿ (ਬਾਲ ਗੁਰੂ) ਗੁਰੂ ਹਰਿਕ੍ਰਿਸ਼ਨ ਜੀ ਵਿਚ ਐਸੀ ਕਿਹੜੀ ਗੱਲ ਸੀ ਕਿ ਜਿਸ ਕਰਕੇ ਗੁਰੂ ਹਰਿਰਾਇ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਛੱਡ ਕੇ, ਗੱਦੀ ਨਿੱਕੇ ਪੁੱਤਰ ਨੂੰ ਦੇ ਦਿੱਤੀ ਸੀ। ਜਿਥੋਂ ਤਕ ਰਾਜਸੀ ਨੀਤੀ ਦਾ ਤਕਾਜ਼ਾ ਸੀ, ਉਸ (ਔਰੰਗਜ਼ੇਬ) ਲਈ ਰਾਮ ਰਾਇ ਵਰਗਾ ਬੰਦਾ ਵਧੇਰੇ ਉਪਯੋਗੀ ਸਾਬਤ ਹੋ ਸਕਦਾ ਸੀ, ਜਿਸਨੂੰ ਉਹ ਕੁਝ ਲਾਲਚ, ਜਗੀਰ ਜਾਂ ਸਨਮਾਨ ਦੇ ਕੇ ਆਪਣੀ ਤਾਬਿਆ ਵਿਚ ਰੱਖ ਸਕਦਾ ਸੀ। ਜਦੋਂ ਰਾਮ ਰਾਇ ਨੇ ਆਪਣੇ ਹੱਕ ਲਈ ਔਰੰਗਜ਼ੇਬ ਦੀ ਸਹਾਇਤਾ ਲੈਣੀ ਚਾਹੀ ਤਾਂ ਉਸਨੇ ਆਪਣੇ ਅਹਿਲਕਾਰ ਕੀਰਤਪੁਰ ਭੇਜੇ ਅਤੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਆਉਣ ਲਈ ਕਿਹਾ। ਇਕ ਤਾਂ ਉਹ ਗੁਰੂ ਹਰਿਕ੍ਰਿਸ਼ਨ ਜੀ ਦੀ ਅਜ਼ਮਤ ਦੀ ਪਰਖ ਕਰਨੀ ਚਾਹੁੰਦਾ ਸੀ ਅਤੇ ਦੂਸਰੇ ਉਹ ਗੁਰਗੱਦੀ ਦੇ ਮਾਮਲੇ ਵਿਚ ਦਖ਼ਲ ਦੇ ਕੇ ਗੁਰੂ ਘਰ ਨੂੰ ਆਪਣੇ ਪ੍ਰਭਾਵ ਹੇਠ ਕਰਕੇ ਪੰਜਾਬ ਵੱਲੋਂ ਨਿਸ਼ਚਿੰਤ ਹੋ ਜਾਣਾ ਚਾਹੁੰਦਾ ਸੀ। ਇਸ

ਕੰਮ ਲਈ ਉਸ ਨੇ ਮਿਰਜ਼ਾ ਰਾਜਾ ਜੈ ਸਿੰਘ ਦੀ ਸਹਾਇਤਾ ਲੈਣੀ ਚਾਹੀ ਜੋ ਦੇਵ-ਨੇਤ ਨਾਲ ਪਹਿਲਾਂ ਹੀ ਗੁਰੂ ਘਰ ਦਾ ਸ਼ਰਧਾਲੂ ਸੀ।

ਪਿਛਲੇ ਕੁਝ ਸਾਲਾਂ ਵਿਚ ਇਤਿਹਾਸ ਦੇ ਜੋ ਨਵੇਂ ਤੱਥ ਸਾਹਮਣੇ ਆਏ ਹਨ, ਉਨ੍ਹਾਂ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਬਾਬਾ ਰਾਮ ਰਾਇ ਇਤਨਾ ਮਾੜਾ ਨਹੀਂ ਸੀ, ਜਿਤਨਾ ਸਿੱਖ ਇਤਿਹਾਸਕ ਲਿਖਤਾਂ ਉਸਨੂੰ ਪੇਸ਼ ਕਰਦੀਆਂ ਰਹੀਆਂ ਹਨ। ਗੁਰਬਾਣੀ ਦੀ ਤੁਕ ਬਦਲਣ ਦਾ ਉਸਨੂੰ ਵੀ ਬਹੁਤ ਪਛਤਾਵਾ ਸੀ ਅਤੇ ਜਦੋਂ ਗੁਰੂ ਹਰਿਕ੍ਰਿਸ਼ਨ ਜੀ ਗੁਰਗੱਦੀ ਤੇ ਬਿਰਾਜਮਾਨ ਹੋਏ ਤਾਂ ਉਸਨੇ ਵੀ ਦਿੱਲੀ ਤੋਂ ਕੀਰਤਪੁਰ ਜਾ ਕੇ ਉਨ੍ਹਾਂ ਨੂੰ ਨਮਸਕਾਰ ਕੀਤੀ ਸੀ ਅਤੇ ਗੁਰੂ ਘਰ ਪ੍ਰਤੀ ਆਪਣਾ ਵਿਰੋਧ ਤਿਆਗ ਦਿੱਤਾ ਸੀ। ਇਥੋਂ ਤਕ ਕਿ ਜਦੋਂ ਔਰੰਗਜ਼ੇਬ ਨੇ ਰਾਮ ਰਾਇ ਕੋਲੋਂ ਹੀ ਜਾਣਨਾ ਚਾਹਿਆ ਕਿ ਉਸਦੇ ਗੁਰੂ-ਪਿਤਾ ਗੁਰੂ ਹਰਿਰਾਇ ਨੇ ਉਸਨੂੰ ਗੁਰਗੱਦੀ ਕਿਉਂ ਨਹੀਂ ਸੀ ਦਿੱਤੀ ਤਾਂ ਉਸਨੇ ਸਾਫ਼ ਕਹਿ ਦਿੱਤਾ ਸੀ ਕਿ ਉਸਨੇ ਗੁਰੂ-ਪਿਤਾ ਦੀ ਆਗਿਆ ਦਾ ਪਾਲਣ ਕਰਨ ਵਿਚ ਅਵੱਗਿਆ ਕਰ ਦਿੱਤੀ ਸੀ, ਜਿਸ ਕਰਕੇ ਉਨ੍ਹਾਂ ਨੇ ਉਸਨੂੰ ਗੱਦੀ ਦੇ ਯੋਗ ਨਾ ਸਮਝ ਕੇ ਇਹ ਮਾਣ ਉਸਦੇ ਛੋਟੇ ਭਰਾ (ਗੁਰੂ) ਹਰਿਕ੍ਰਿਸ਼ਨ ਜੀ ਨੂੰ ਬਖਸ਼ ਦਿੱਤਾ ਸੀ। ਇਸ ਸੰਬੰਧ ਵਿਚ ਗੁਰੂ ਕੀਆਂ ਸਾਖੀਆਂ ਵਿਚ ਦਰਜ ਰਾਮ ਰਾਇ ਦੇ ਇਹ ਵਿਚਾਰ ਉਸ ਬਾਰੇ ਚਲੀ ਆ ਰਹੀ ਧਾਰਨਾ ਨੂੰ ਨਵੇਂ ਪਰਿਪੇਖ ਵਿਚ ਵੇਖਣ ਅਤੇ ਉਸ ਬਾਰੇ ਪੁਨਰ ਵਿਚਾਰ ਕਰਨ ਲਈ ਬੜੇ ਉਪਯੋਗੀ ਬਾਬਤ ਹੋ ਸਕਦੇ ਹਨ : ਜਦੋਂ ਔਰੰਗਜ਼ੇਬ ਨੇ ਰਾਮ ਰਾਇ ਕੋਲੋਂ ਪੁੱਛਿਆ ਕਿ 'ਦੇਖੀਏ ਆਪ ਬੜੇ ਥੇ, ਤੁਮੇਂ ਯਿਹ ਪਦਵੀ ਕਿਉਂ ਨਾ ਦੇਈ ਗਈ। ਆਪ ਇਸ ਮੇਂ ਮੇਰੀ ਨਿਸ਼ਾ ਕਰੀਏ। ਕਿਆ ਆਪ ਕਾ ਅਪਮਾਨ ਨਹੀਂ ਹੂਆ ?' ਸ੍ਰੀ ਕਰਤਾ ਪੁਰਖ ਜੀ (ਰਾਮ ਰਾਇ ਜੀ) ਮੁਸਕਰਾਏ, ਬਚਨ ਹੋਆ - 'ਬਾਦਸ਼ਾਹ ਗੁਰਿਆਈ ਕਿਸੇ ਦੀ ਮਲਕੀਤੀ ਵਸਤੂ ਨਹੀਂ, ਪਿਤਾ ਜੀ ਸਰਬ ਕਲਾ ਸੰਪੂਰਨ ਥੇ। ਮੁਝੇ ਉਨ੍ਹੈ ਯਹਾਂ ਭੇਜ ਦੀਆ ਥਾ, ਹਮ ਉਨ ਕੀ ਆਗਿਆ ਪਾਇ ਯਹਾਂ ਆਇ ਗਏ ਸੀ। ਉਪਰੰਤ ਉਨ੍ਹੈ ਇਸੇ ਸਹੀ ਅਧਿਕਾਰੀ ਦੇਖ ਇਨ ਕੋ ਗੁਰਤਾ ਦੇ ਦੇਈ ਹੈ। ਮਰਯਾਦਾ ਅਨੁਸਾਰ ਹੁਣ ਇਹ ਗੁਰੂ ਨਾਨਕ ਜੀ ਕੀ ਗੱਦੀ ਤੇ ਇਸਥਿੱਤ ਹੈਂ। ਹਮ ਅਬ ਇਨ ਕੇ ਬਚਨੋਂ ਕੇ ਅਧੀਨ ਹੈਂ।' ਇਹ ਬਾਰਤਾ ਸੁਣ ਕੇ ਬਾਦਸ਼ਾਹ ਕੀ ਨਿਸ਼ਾ ਹੋਇ ਗਈ। (ਗੁਰੂ ਕੀਆਂ ਸਾਖੀਆਂ, ਪੰਨਾ 64)

ਔਰੰਗਜ਼ੇਬ ਨੇ ਰਾਮ ਰਾਇ ਨੂੰ ਜਗੀਰ ਦੇ ਕੇ ਆਪਣਾ ਹਮਾਇਤੀ ਜ਼ਰੂਰ ਬਣਾ ਲਿਆ, ਪਰ ਰਾਮ ਰਾਇ ਜਦੋਂ ਤਕ ਜੀਉਂਦਾ ਰਿਹਾ ਉਸ ਨੂੰ ਇਸ ਗੱਲ ਦਾ ਅਹਿਸਾਸ ਅਤੇ ਅਫ਼ਸੋਸ ਜ਼ਰੂਰ ਸੀ ਕਿ ਉਸਨੇ ਬਾਦਸ਼ਾਹ ਨੂੰ ਖੁਸ਼ ਕਰਨ ਲਈ ਜੋ ਕਰਾਮਾਤਾਂ ਵਿਖਾਈਆਂ ਸਨ ਜਾਂ ਗੁਰਬਾਣੀ ਦੀ ਤੁਕ ਬਦਲੀ ਸੀ, ਇਹ ਉਸੇ ਗੱਲ ਦੀ ਸਜ਼ਾ ਸੀ ਕਿ ਗੁਰੂ ਪਿਤਾ ਨੇ ਉਸਨੂੰ ਸਾਰੀ ਉਮਰ ਮੂੰਹ ਨਾ ਲਗਣ ਦਾ ਹੁਕਮ ਜਾਰੀ ਕਰ ਦਿੱਤਾ ਸੀ। ਔਰੰਗਜ਼ੇਬ ਵੱਲੋਂ ਮਿਲੀ ਜਾਗੀਰ ਵਾਲੀ ਥਾਂ 'ਤੇ ਬਾਬਾ ਰਾਮ ਰਾਇ ਨੇ ਇਕ ਡੇਰਾ ਸਥਾਪਿਤ ਕਰ ਲਿਆ, ਜਿਥੇ ਹੌਲੀ ਹੌਲੀ ਇਕ ਨਗਰ ਵਸ ਗਿਆ, ਜਿਸ ਨੂੰ ਹੁਣ ਅਸੀਂ ਡੇਹਰਾਦੂਨ ਦੇ ਨਾਮ ਨਾਲ ਜਾਣਦੇ ਹਾਂ। ਜਦੋਂ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਠਹਿਰੇ ਹੋਏ ਸਨ ਤਾਂ ਉਦੋਂ ਵੀ ਰਾਮ ਰਾਇ ਉਨ੍ਹਾਂ ਨੂੰ ਬੜੇ ਸਤਿਕਾਰ ਨਾਲ ਮਿਲਿਆ ਸੀ ਅਤੇ ਉਨ੍ਹਾਂ ਨੂੰ ਆਪ ਹੁਦਰੇ ਮਸੰਦਾਂ ਦੀਆਂ ਕਰਤੂਤਾਂ ਤੋਂ ਅਵਗਤ ਕਰਵਾ ਕੇ ਉਨ੍ਹਾਂ ਦੀ ਸਹਾਇਤਾ ਮੰਗੀ ਸੀ। ਰਾਮ ਰਾਇ ਦੀ ਮੌਤ

ਮਗਰੋਂ ਉਸਦੀ ਪਤਨੀ ਪੰਜਾਬ ਕੌਰ ਵੀ ਕਈ ਵਾਰ ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲੀ ਸੀ ਅਤੇ ਉਨ੍ਹਾਂ ਪ੍ਰਤੀ ਆਪਣਾ ਸਤਿਕਾਰ ਵਿਯਕਤ ਕੀਤਾ ਸੀ। ਰਹਿਤ ਮਰਿਯਾਦਾ ਵਿਚ ਜਿਨ੍ਹਾਂ ਰਾਮ ਰਾਈਆਂ ਨਾਲ ਨਾ ਵਰਤਣ ਦਾ ਜੋ ਆਦੇਸ਼ ਦਰਜ ਹੈ, ਦਰਅਸਲ ਉਹ ਮਸੰਦ ਗੁਰਬਖਸ਼ਾ, ਮਸੰਦ ਗੁਰਦਾਸ ਅਤੇ ਮਸੰਦ ਤਾਰਾ ਵਰਗੇ ਮਸੰਦਾਂ ਦੀਆਂ ਕਾਲੀਆਂ ਕਰਤੂਤਾਂ ਕਰਕੇ ਹੀ ਸਖ਼ਤ ਕਦਮ ਚੁਕਣ ਦੀ ਲੋੜ ਪਈ ਸੀ। ਰਾਮ ਰਾਇ ਦੀ ਮੌਤ ਤੋਂ ਬਾਅਦ ਇਹ ਮਸੰਦ ਰਾਮ ਰਾਇ ਦੇ ਡੇਰਿਆਂ 'ਤੇ ਕਾਬਜ਼ ਹੋ ਕੇ ਪੰਥ ਵਿਰੋਧੀ ਗਤੀਵਿਧੀਆਂ ਵਿਚ ਲਗ ਗਏ ਸਨ ਅਤੇ ਪੰਜਾਬ ਦੇ ਮੁਗ਼ਲ ਅਧਿਕਾਰੀਆਂ ਨਾਲ ਮਿਲਕੇ ਪੰਥ ਨੂੰ ਨਸ਼ਟ (ਖ਼ਤਮ) ਕਰ ਦੇਣ ਲਈ ਕੰਮ ਕਰਨ ਲੱਗ ਪਏ ਸਨ। ਰਾਮ ਰਾਇ ਬਜ਼ਾਤੇ ਖੁਦ ਚੰਗਾ, ਸਿਆਣਾ ਅਤੇ ਮਿਲਣਸਾਰ ਸੀ। ਔਰੰਗਜ਼ੇਬ ਵੀ ਉਸਦੇ ਤੌਰ-ਤਰੀਕੇ ਅਤੇ ਸ਼ਖ਼ਸੀਅਤ ਤੋਂ ਬੜਾ ਪ੍ਰਭਾਵਿਤ ਹੋਇਆ ਸੀ। ਜਦੋਂ ਉਸਨੂੰ (ਰਾਮਰਾਇ ਨੂੰ) ਆਪਣੀ ਭੁੱਲ ਦਾ ਅਹਿਸਾਸ ਹੋ ਗਿਆ ਤਾਂ ਉਸਨੇ ਆਪਣਾ ਮਸਤਕ ਗੁਰੂ ਹਰਿਕ੍ਰਿਸ਼ਨ ਜੀ ਦੇ ਚਰਨਾਂ ਉੱਤੇ ਝੁਕਾ ਦਿੱਤਾ (ਗੁਰੂ ਕੀਆਂ ਸਾਖੀਆਂ)। ਇਸੇ ਕਿਸਮ ਦੀ ਇਕ ਹੋਰ ਘਟਨਾ ਦਾ ਉਲੇਖ ਬਾਬਾ ਸੁੰਦਰ ਜੀ ਦੁਆਰਾ ਰਚਿਤ 'ਸੱਦ' ਬਾਣੀ ਵਿਚ ਵੀ ਮਿਲਦਾ ਹੈ। ਜਦੋਂ ਗੁਰੂ ਅਮਰਦਾਸ ਜੀ ਨੇ ਆਪਣੇ ਪੁੱਤਰਾਂ ਨੂੰ ਛੱਡ ਕੇ ਗੁਰਗੱਦੀ ਦੀ ਜ਼ਿੰਮੇਵਾਰੀ ਭਾਈ ਜੇਠਾ ਜੀ (ਗੁਰੂ ਰਾਮਦਾਸ ਜੀ) ਨੂੰ ਸੌਂਪ ਦਿੱਤੀ ਤਾਂ ਬਾਬਾ ਮੋਹਨ ਅਤੇ ਬਾਬਾ ਮੋਹਰੀ ਜੀ (ਸਪੁੱਤਰ ਗੁਰੂ ਅਮਰਦਾਸ ਜੀ) ਇਸ ਫ਼ੈਸਲੇ ਨੂੰ ਮੰਨਣ ਤੋਂ ਇਨਕਾਰੀ ਹੋ ਗਏ, ਪਰ ਗੁਰੂ ਅਮਰਦਾਸ ਜੀ ਦੇ ਸਮਝਾਉਣ ਤੇ ਕਿ ਇਹ ਬਖਸ਼ਿਸ਼ ਸਿਰਫ਼ ਉਸ ਤੇ ਹੀ ਹੁੰਦੀ ਹੈ, ਜਿਸ ਤੋਂ ਅਕਾਲ ਪੁਰਖ ਇਹ ਸੇਵਾ ਲੈਣੀ ਚਾਹੁੰਦੇ ਹਨ, ਉਨ੍ਹਾਂ ਨੇ ਸਾਰੀ ਸੰਗਤ ਦੇ ਸਨਮੁੱਖ ਗੁਰੂ ਰਾਮਦਾਸ ਜੀ ਅੱਗੇ ਸਿਰ ਨਿਵਾ ਦਿੱਤਾ।

ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥ ੫ ॥
ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥
ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥
ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥
ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥
ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥
ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥ ੬ ॥ ੧ ॥

(ਅੰਕ ੯੨੩-੯੨੪)

ਇਸੇ ਤਰ੍ਹਾਂ ਦੀ ਬਖੀਲੀ ਰਾਮ ਰਾਇ ਨੇ ਵੀ ਕੀਤੀ ਸੀ। ਜਿਤਨੀ ਦੇਰ ਤਕ ਗੁਰੂ ਹਰਿ ਰਾਇ ਪਾਤਿਸ਼ਾਹ ਸਰੀਰਕ ਜਾਮੇ ਵਿਚ ਰਹੇ ਉਹ (ਰਾਮ ਰਾਇ) 'ਆਕੀ' ਹੋਇਆ ਫਿਰਦਾ ਰਿਹਾ, ਪਰ ਜਦੋਂ ਸਾਰੀ ਸੰਗਤ ਨੇ ਗੁਰੂ ਹਰਿਕ੍ਰਿਸ਼ਨ ਜੀ ਦੀ ਜੋਤਿ ਅੱਗੇ ਸਿਰ ਨਿਵਾ ਕੇ ਰਾਮ ਰਾਇ ਦੇ ਦਾਹਵੇ ਨੂੰ ਖਾਰਜ ਕਰ ਦਿੱਤਾ ਤਾਂ ਉਸਨੂੰ ਵੀ ਆਪਣੀ ਭੁੱਲ ਦਾ ਅਹਿਸਾਸ ਹੋਣਾ ਸ਼ੁਰੂ ਹੋ ਗਿਆ। ਉਸਨੇ ਵੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਨਾਨਕ ਦਾ ਰੂਪ ਜਾਣਕੇ ਉਨ੍ਹਾਂ ਅੱਗੇ ਸੀਸ ਨਿਵਾ ਦਿੱਤਾ। ਪਰ ਉਸਦੇ ਸਵਾਰਥੀ ਮਸੰਦਾਂ ਨੇ ਸਾਰੀ ਉਮਰ ਉਸਨੂੰ ਗੁਰੂ ਪਰਿਵਾਰ ਦੇ ਨੇੜੇ ਨਾ ਹੋਣ ਦਿੱਤਾ ਅਤੇ ਪੰਥ ਵਿਰੋਧੀ ਕਾਰਵਾਈਆਂ ਵਿਚ ਪੈ ਕੇ

ਇਨ੍ਹਾਂ ਦੂਰੀਆਂ ਨੂੰ ਹੋਰ ਵਧਾਂਦੇ ਚਲੇ ਗਏ।

**ਗੁਰੂ ਹਰਿਕ੍ਰਿਸ਼ਨ ਜੀ ਦਾ ਦਿੱਲੀ ਲਈ ਚਲਣਾ :**

ਔਰੰਗਜ਼ੇਬ ਨੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਬੁਲਾਣ ਲਈ ਮਿਰਜ਼ਾ ਰਾਜਾ ਜੈ ਸਿੰਘ ਦੀ ਜ਼ਿੰਮੇਵਾਰੀ ਲਗਾਈ ਸੀ। ਉਹ ਔਰੰਗਜ਼ੇਬ ਦੀ ਧਾਰਮਿਕ ਕੱਟੜਤਾ ਤੋਂ ਚੰਗੀ ਤਰ੍ਹਾਂ ਜਾਣੂ ਸੀ ਤੇ ਉਸਦੀ ਚਲਾਕ ਬਿਰਤੀ ਤੋਂ ਵੀ। ਉਸਨੇ ਗੁਰੂ ਹਰਿਕ੍ਰਿਸ਼ਨ ਜੀ ਵੱਲ ਆਪਣੇ ਬੰਦੇ ਭੇਜਣ ਤੋਂ ਪਹਿਲਾਂ ਬਾਦਸ਼ਾਹ ਕੋਲੋਂ ਇਹ ਇਕਰਾਰ ਲੈ ਲਿਆ ਸੀ ਕਿ ਜਦੋਂ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਆਉਣਗੇ ਤਾਂ ਉਹ ਉਸਦੇ ਮਹਿਮਾਨ ਬਣਕੇ ਉਸਦੇ ਘਰ ਠਹਿਰਣਗੇ। ਅਤੇ ਦੂਸਰਾ ਇਹ ਕਿ ਸ਼ਾਹੀ ਦਰਬਾਰ ਵਲੋਂ ਉਨ੍ਹਾਂ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਇਆ ਜਾਵੇਗਾ। ਔਰੰਗਜ਼ੇਬ ਵੱਲੋਂ ਤਸੱਲੀ ਹੋ ਜਾਣ ਤੇ ਉਸਨੇ ਆਪਣਾ ਵਿਸ਼ੇਸ਼ 'ਦੂਤ' ਪਰਸ ਰਾਮ ਕੀਰਤਪੁਰ ਵੱਲ ਭੇਜਿਆ ਤੇ ਕਿਹਾ ਕਿ ਉਹ ਗੁਰੂ ਹਰਿਕ੍ਰਿਸ਼ਨ ਜੀ ਨੂੰ ਆਦਰ ਤੇ ਸਤਿਕਾਰ ਨਾਲ ਦਿੱਲੀ ਲੈ ਆਵੇ। ਇਹ ਬਾਦਸ਼ਾਹ ਦਾ 'ਹੁਕਮ' ਹੈ। ਜਦੋਂ ਪਰਸ ਰਾਮ ਆਪਣੇ ਸਾਥੀਆਂ ਸਮੇਤ ਕੀਰਤਪੁਰ ਪੁੱਜਾ ਤਾਂ ਇਹ ਖਬਰ ਸੁਣਦਿਆਂ ਹੀ ਸਾਰੇ ਪਰਿਵਾਰ, ਸੰਗਤਾਂ ਅਤੇ ਨਗਰਵਾਸੀਆਂ ਵਿਚ ਮਾਯੂਸੀ ਛਾ ਗਈ ਕਿ ਔਰੰਗਜ਼ੇਬ ਨੇ ਬਾਲ ਗੁਰੂ ਨੂੰ ਦਿੱਲੀ ਆਉਣ ਲਈ ਕਿਉਂ 'ਹੁਕਮ' ਭੇਜਿਆ ਹੈ। ਇਸ ਤੋਂ ਪਹਿਲਾਂ ਵੀ ਦੋ ਵਾਰ ਅਜੇਹਾ ਹੋਇਆ ਸੀ ਕਿ ਜਦੋਂ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਸੱਦਿਆ ਸੀ ਤਾਂ ਉਨ੍ਹਾਂ ਉਤੇ ਬਾਗ਼ੀ ਸ਼ਹਿਜ਼ਾਦੇ (ਖੁਸਰੋ) ਦੀ ਮਦਦ ਕਰਨ ਦਾ ਆਰੋਪ ਲਗਾ ਕੇ ਸ਼ਹੀਦ ਕਰਵਾ ਦਿੱਤਾ ਸੀ ਅਤੇ ਦੂਜੀ ਵਾਰ ਜਦੋਂ ਜਹਾਂਗੀਰ ਨੇ ਗੁਰੂ ਹਰਿਗੋਬਿੰਦ ਜੀ ਨੂੰ ਦਿੱਲੀ ਆ ਕੇ ਮਿਲਣ ਲਈ ਕਿਹਾ ਸੀ ਤਾਂ ਉਸ ਨੇ ਉਨ੍ਹਾਂ ਨੂੰ ਬੰਦੀ ਬਣਾ ਕੇ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤਾ ਸੀ।

ਪਰਸ ਰਾਮ ਦੇ ਕੀਰਤਪੁਰ ਪੁੱਜਣ 'ਤੇ ਮਾਤਾ ਬੱਸੀ (ਦਾਦੀ ਗੁਰੂ ਹਰਿਕ੍ਰਿਸ਼ਨ ਜੀ), ਮਾਤਾ ਸੁਲੱਖਣੀ (ਮਾਤਾ ਕਿਸ਼ਨ ਕੌਰ ਜੀ) ਭੈਣ ਰੂਪ ਕੌਰ ਅਤੇ ਪਰਿਵਾਰ ਦੇ ਹੋਰ ਬੰਦਿਆਂ ਨੇ ਗੁਰੂ ਘਰ ਦੇ ਮੁਖੀ ਸਿੱਖਾਂ ਭਾਈ ਦਰਗਾਹ ਮੱਲ, ਭਾਈ ਗੁਰਦਿੱਤਾ, ਭਾਈ ਦਿਆਲ ਦਾਸ ਤੇ ਹੋਰਾਂ ਨਾਲ ਇਹ ਸਲਾਹ ਕੀਤੀ ਕਿ ਕੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਦਿੱਲੀ ਜਾਣਾ ਚਾਹੀਦਾ ਹੈ ਜਾਂ ਨਹੀਂ। ਗੁਰੂ ਜੀ ਦੇ ਦਿੱਲੀ ਜਾਣ ਵਿਚ ਖ਼ਤਰਾ ਵਧੇਰੇ ਸੀ। ਪਰ ਗੁਰੂ ਹਰਿਕ੍ਰਿਸ਼ਨ ਜੀ ਨੇ ਬੜੀ ਨਿਡਰਤਾ ਨਾਲ ਆਪ ਹੀ ਫ਼ੈਸਲਾ ਲੈਂਦਿਆਂ ਕਿਹਾ ਕਿ ਉਹ ਦਿੱਲੀ ਜ਼ਰੂਰ ਜਾਣਗੇ। ਅਕਾਲ ਪੁਰਖ ਉਹਨਾਂ ਦੇ ਨਾਲ ਹੈ ਤੇ ਤੁਹਾਨੂੰ ਕਿਸੇ ਨੂੰ ਡਰਨ ਦੀ ਲੋੜ ਨਹੀਂ। ਵੈਸੇ ਰਾਜਾ ਜੈ ਸਿੰਘ ਵੱਲੋਂ ਆਏ ਪਰਸ ਰਾਮ ਨੇ ਵੀ ਇਹ ਯਕੀਨ ਦੁਆਇਆ ਸੀ ਕਿ ਗੁਰੂ ਜੀ ਨੂੰ ਕਿਸੇ ਪ੍ਰਕਾਰ ਦੀ ਕੋਈ ਹਾਨੀ ਨਹੀਂ ਪਹੁੰਚੇਗੀ।

**ਪਹਿਲਾ ਵੱਡਾ ਪੜਾਅ-ਪੰਜੋਖਰਾ :**

ਗੁਰੂ ਜੀ ਫਰਵਰੀ 1664 ਈਸਵੀ ਦੇ ਦੂਸਰੇ ਹਫ਼ਤੇ ਵਿਚ ਕੀਰਤਪੁਰ ਤੋਂ ਦਿੱਲੀ ਲਈ ਰਵਾਨਾ ਹੋਏ। ਉਨ੍ਹਾਂ ਦੇ ਨਾਲ ਘਰ ਪਰਿਵਾਰ ਦੀਆਂ ਮਾਤਵਾਂ ਤੋਂ ਛੁੱਟ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ (ਸੰਗਤਾਂ) ਅਤੇ ਸੈਨਿਕ ਜਵਾਨ ਵੀ ਸਨ, ਜੋ ਗੁਰੂ ਹਰਿਰਾਇ ਜੀ ਦੀ ਸੈਨਾ ਵਿਚ ਰਹਿ ਚੁਕੇ ਸਨ। ਕੀਰਤਪੁਰ ਤੋਂ ਚਲ ਕੇ ਆਪ ਦਿਆਲਪੁਰ (ਬਨੂੜ ਨੇੜੇ) ਰੁਕੇ, ਜਿਥੇ ਉਨ੍ਹਾਂ ਦੀ ਵਿਆਹੀ ਹੋਈ ਭੈਣ ਰੂਪ ਕੌਰ

ਰਹਿੰਦੀ ਸੀ। ਕਿਸੇ ਨੂੰ ਕੋਈ ਪਤਾ ਨਹੀਂ ਸੀ ਕਿ ਦਿੱਲੀ ਪਹੁੰਚ ਕੇ ਕੀ ਭਾਣਾ ਵਰਤ ਜਾਵੇਗਾ? ਪਰ ਜਾਣੀ ਜਾਣ ਗੁਰੂ - ਗੁਰੂ ਹਰਿਕ੍ਰਿਸ਼ਨ ਸਾਹਿਬ ਜਾਣਦੇ ਸਨ ਕਿ ਇਹ ਸਫ਼ਰ ਹੁਣ ਉਨ੍ਹਾਂ ਦੇ ਜੀਵਨ ਦਾ ਆਖ਼ਰੀ ਸਫ਼ਰ ਸੀ। ਭੈਣ ਰੂਪ ਕੌਰ ਵੀ ਮਾਯੂਸ ਸੀ। ਉਸ ਨੂੰ ਭਵਿੱਖ ਵਿੱਚ ਵਾਪਰਨ ਵਾਲੀ ਕਿਸੇ ਅਣਸੁਖਾਵੀਂ ਘਟਨਾ ਦਾ ਬਾਰ-ਬਾਰ ਅਹਿਸਾਸ ਹੋ ਰਿਹਾ ਸੀ।

ਵਿਸਾਖੀ ਦਾ ਪੁਰਬ ਨੇੜੇ ਹੋਣ ਕਰਕੇ ਸੰਗਤਾਂ ਕਾਬਲ, ਪੇਸ਼ਾਵਰ, ਕਸ਼ਮੀਰ ਅਤੇ ਢਾਕਾ ਆਦਿ ਥਾਵਾਂ ਤੋਂ ਆਈਆਂ ਹੋਈਆਂ ਸਨ ਤੇ ਉਹ ਵੀ ਗੁਰੂ ਜੀ ਦੇ ਨਾਲ ਸਫ਼ਰ ਕਰ ਰਹੀਆਂ ਸਨ। ਗੁਰੂ ਜੀ ਨੇ ਪਹਿਲਾ ਵੱਡਾ ਪੜਾਅ ਅੰਬਾਲਾ ਦੇ ਨੇੜੇ ਪੰਜੋਖਰਾ ਦੇ ਸਥਾਨ ਤੇ ਕੀਤਾ। ਇੱਥੇ ਪਹੁੰਚ ਕੇ ਉਨ੍ਹਾਂ ਨੇ ਇਕ ਲਕੀਰ ਖਿੱਚ ਦਿੱਤੀ ਅਤੇ ਇਹ ਆਦੇਸ਼ ਜਾਰੀ ਕਰ ਦਿੱਤਾ ਕਿ ਕੁਝ ਇਕ ਬੰਦਿਆਂ ਨੂੰ ਛੱਡ ਕੇ ਬਾਕੀ ਸਾਰੇ ਵਾਪਸ ਆਪਣੇ ਘਰਾਂ ਨੂੰ ਪਰਤ ਜਾਣ। ਉਹ ਇਤਨੀ ਵੱਡੀ ਸੰਖਿਆ ਵਿਚ ਸੰਗਤਾਂ ਨੂੰ ਦਿੱਲੀ ਲਿਜਾ ਕੇ ਬਾਦਸ਼ਾਹ ਦੇ ਮਨ ਵਿਚ ਨਵੇਂ ਤੌਖਲੇ ਤੇ ਸ਼ੰਕੇ ਪੈਦਾ ਨਹੀਂ ਸਨ ਕਰਨਾ ਚਾਹੁੰਦੇ ਅਤੇ ਨਾ ਹੀ ਲੋਕਾਂ ਦਾ ਇਕੱਠ ਵਿਖਾਕੇ ਕੋਈ ਆਪਣਾ ਦਾਹਵਾ ਸਾਬਤ ਕਰਨਾ ਚਾਹੁੰਦੇ ਸਨ ਕਿ ਸਿੱਖ ਸੰਗਤਾਂ ਦੀ ਬਹੁਤੀ ਗਿਣਤੀ ਉਨ੍ਹਾਂ ਨਾਲ ਹੈ, ਰਾਮ ਰਾਇ ਨਾਲ ਨਹੀਂ।

**ਛੱਜੂ ਝੀਵਰ ਕੋਲੋਂ ਗੀਤਾ ਦੇ ਅਰਥ ਕਰਵਾਉਣੇ :**

ਗੁਰੂ ਜੀ ਦੇ ਇਸ ਪੜਾਅ ਦੌਰਾਨ ਇਕ ਵਿਸ਼ੇਸ਼ ਘਟਨਾ ਵਾਪਰੀ। ਲੋਕਾਂ ਨੂੰ ਆਪ ਜੀ ਦੀ ਅਲਪ ਆਯੂ ਵੇਖ ਕੇ ਇਹ ਸ਼ੰਕਾ ਸੀ ਕਿ ਆਪ ਕੋਲ ਕਿਹੜਾ ਰੱਬੀ ਗਿਆਨ ਸੀ ਕਿ ਜਿਸ ਕਾਰਨ ਆਪ ਗੁਰੂ ਪਦਵੀ ਲਈ ਚੁਣੇ ਗਏ ਸਨ। ਲਾਲ ਚੰਦ ਨਾਮ ਦਾ ਇਕ ਪੰਡਿਤ ਜੋ ਅਨੇਕ ਧਰਮ ਗ੍ਰੰਥਾਂ ਦਾ ਗਿਆਤਾ ਅਤੇ ਸੰਸਕ੍ਰਿਤ ਦਾ ਵੱਡਾ ਵਿਦਵਾਨ ਸੀ, ਉਸਨੇ ਗੁਰੂ ਜੀ ਨੂੰ ਚੁਣੌਤੀ ਦਿੱਤੀ ਕਿ ਸ੍ਰੀ ਕ੍ਰਿਸ਼ਨ ਜੀ ਨੇ ਤਾਂ ਗੀਤਾ ਉਚਾਰੀ ਸੀ। ਆਪ ਦਾ ਨਾਮ ਤਾਂ ਹਰਿਕ੍ਰਿਸ਼ਨ ਹੈ, ਆਪ ਉਸ ਵਿਚੋਂ ਕੁਝ ਸਲੋਕਾਂ ਦੇ ਅਰਥ ਹੀ ਕਰ ਕੇ ਵਿਖਾ ਦਿਉ। ਗੁਰੂ ਜੀ ਨੇ ਕਿਹਾ ਕਿ ਇਹ ਕਿਹੜੀ ਵੱਡੀ ਗੱਲ ਹੈ, ਇਸ ਲਈ ਤਾਂ ਤੁਸੀਂ ਸਾਡੀ ਸੰਗਤ ਵਿਚੋਂ ਕਿਸੇ ਵੀ ਵਿਅਕਤੀ ਨੂੰ ਅੱਗੇ ਲੈ ਆਉ, ਗੀਤਾ ਦਾ ਸਾਰ ਤਾਂ ਤੁਹਾਨੂੰ ਉਹ ਵੀ ਦੱਸ ਦੇਵੇਗਾ। ਜਦੋਂ ਲਾਲ ਚੰਦ ਪੰਡਿਤ ਨੇ ਗੁਰੂ ਜੀ ਦੀ ਇਸ ਗ਼ੱਲ ਨੂੰ ਪਰਖਣ ਲਈ ਛੱਜੂ ਨਾਮ ਦੇ ਇਕ ਝੀਵਰ ਨੂੰ ਅੱਗੇ ਕੀਤਾ ਤਾਂ ਗੁਰੂ ਜੀ ਨੇ ਆਪਣਾ ਬਖਸ਼ਿਸ਼ ਭਰਿਆ ਹੱਥ ਤੇ ਛੜੀ ਉਸਦੇ ਸਿਰ ਤੇ ਰੱਖ ਕੇ ਕਿਹਾ, 'ਛੱਜੂ ਇਸ ਪੰਡਤ ਦੇ ਮਨ ਵਿਚ ਕੁਝ ਸ਼ੰਕੇ ਹਨ। ਇਨ੍ਹਾਂ ਨੂੰ ਗੀਤਾ ਦੇ ਅਰਥ (ਸਾਰ) ਸੁਣਾ ਕੇ ਇਨ੍ਹਾਂ ਦੇ ਮਨ ਦੀ ਦੁਬਿਧਾ ਦੂਰ ਕਰੋ।' ਇਤਿਹਾਸ ਦੇ ਸਾਰੇ ਸਰੋਤ ਇਸ ਗੱਲ ਨੂੰ ਮੰਨਦੇ ਹਨ ਕਿ ਜਦੋਂ ਗੁਰੂ ਹਰਿਕ੍ਰਿਸ਼ਨ ਜੀ ਦੀ ਬਖਸ਼ਿਸ਼ ਭਰੀ ਨਜ਼ਰ ਉਸ ਮੂੜ੍ਹ ਝੀਵਰ ਉਪਰ ਪਈ ਤਾਂ ਉਹ ਇਸ ਤਰ੍ਹਾਂ ਧਰਮ ਚਰਚਾ ਅਤੇ ਗਿਆਨ ਦੀਆਂ ਗੱਲਾਂ ਕਰਨ ਲੱਗ ਪਿਆ ਜਿਵੇਂ ਉਹ ਸਾਰੇ ਪੁਰਾਣੇ ਗ੍ਰੰਥਾਂ ਦਾ ਗਿਆਤਾ ਤੇ ਵੱਡਾ ਵਿਦਵਾਨ ਹੋਵੇ। ਲਾਲ ਚੰਦ ਇਹ 'ਕੌਤਕ' ਵੇਖ ਕੇ ਅੰਚਭਿਤ ਰਹਿ ਗਿਆ ਤੇ ਉਸਨੇ ਆਪਣੇ ਸੰਸਾਰੀ ਗਿਆਨ ਨਾਲ ਹੰਕਾਰੇ ਸਿਰ ਨੂੰ 'ਦੈਵੀ ਜੋਤਿ' ਦੇ ਅੱਗੇ ਨਿਵਾ ਦਿੱਤਾ। ਗੁਰੂ ਹਰਿਕ੍ਰਿਸ਼ਨ ਜੀ ਨੇ ਲਾਲ ਚੰਦ ਅਤੇ ਛੱਜੂ ਝੀਵਰ ਨੂੰ ਸਿੱਖੀ ਦੇ ਪ੍ਰਚਾਰ ਲਈ ਇਸ ਇਲਾਕੇ ਵਿਚ ਪ੍ਰਚਾਰਕ ਨਿਯੁਕਤ ਕੀਤਾ। 1699 ਦੀ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਜੀ ਹਥੋਂ ਖੰਡੇ ਦੀ ਪਾਹੁਲ ਲੈਣ ਵਾਲਾ ਭਾਈ

ਧਰਮ ਸਿੰਘ ਇਸੇ ਝੀਵਰ ਭਾਈ ਛੱਜੂ ਦਾ ਪੁੱਤਰ ਸੀ।

ਪੰਜੋਖਰੇ ਦੇ ਸਥਾਨ 'ਤੇ ਜਿੱਥੇ ਗੁਰੂ ਜੀ ਠਹਿਰੇ ਸਨ, ਉੱਥੇ ਹੁਣ ਇਕ ਸੁੰਦਰ ਗੁਰਦੁਆਰਾ, ਲੰਗਰ ਹਾਲ, ਬੱਚਿਆਂ ਦਾ ਸਕੂਲ ਅਤੇ ਸਰੋਵਰ ਹੈ। ਇੱਥੇ ਗੁਰੂ ਹਰਿਕ੍ਰਿਸ਼ਨ ਜੀ ਦੇ ਪ੍ਰਕਾਸ਼ ਉਤਸਵ ਤੋਂ ਇਲਾਵਾ ਮਾਘ ਸੁਦੀ 7 ਤੋਂ 9 (ਜਨਵਰੀ-ਫਰਵਰੀ) ਦੇ ਮਹੀਨੇ ਬੜਾ ਭਾਰੀ ਸਾਲਾਨਾ ਜੋੜ ਮੇਲਾ (ਗੁਰਪੁਰਬ) ਮਨਾਇਆ ਜਾਂਦਾ ਹੈ। ਇਹ ਦਿਨ ਉਹੀ ਹਨ, ਜਦੋਂ ਗੁਰੂ ਜੀ ਇੱਥੇ ਆ ਕੇ ਠਹਿਰੇ ਸਨ।

**ਦਿੱਲੀ ਵੱਲ :**

ਜਦੋਂ ਗੁਰੂ ਜੀ ਪੰਜੋਖਰੇ ਤੋਂ ਦਿੱਲੀ ਲਈ ਚਲੇ ਤਾਂ ਉਨ੍ਹਾਂ ਦੇ ਨਾਲ ਮਾਤਾ ਸੁਲੱਖਣੀ ਜੀ (ਮਾਤਾ ਕਿਸ਼ਨ ਕੌਰ ਜੀ), ਭਾਈ ਦਰਗਾਹ ਮੱਲ, ਭਾਈ ਦਿਆਲ ਦਾਸ ਅਤੇ ਭਾਈ ਗੁਰਦਿੱਤਾ ਜੀ ਤੋਂ ਛੁੱਟ ਕੁਝ ਹੋਰ ਮੁਖੀ ਸਿੱਖ ਸ਼ਾਮਲ ਸਨ। ਇਨ੍ਹਾਂ ਦੇ ਨਾਲ-ਨਾਲ ਰਾਜਾ ਜੈ ਸਿੰਘ ਦੇ ਵਿਸ਼ੇਸ਼ 'ਦੂਤ' ਪਰਸ ਰਾਮ ਦੇ ਕੁਝ ਸੈਨਿਕ ਵੀ ਸਫ਼ਰ ਕਰ ਰਹੇ ਸਨ। ਪੰਜੋਖਰੇ ਤੋਂ ਚਲ ਕੇ ਗੁਰੂ ਜੀ ਕੁਰੂਖਸ਼ੇਤਰ ਠਹਿਰੇ। ਆਪ ਜੀ ਤੋਂ ਪਹਿਲਾਂ ਇਥੇ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਹਰਿਰਾਇ ਜੀ ਵੀ ਆ ਕੇ ਠਹਿਰੇ ਸਨ। ਹੁਣ ਗੁਰੂ ਹਰਿਕ੍ਰਿਸ਼ਨ ਜੀ ਦਾ ਆਉਣਾ ਸੁਣ ਕੇ ਦੂਰ-ਦੂਰ ਦੀਆਂ ਸਿੱਖ ਸੰਗਤਾਂ ਗੁਰੂ ਜੀ ਦੇ ਦਰਸ਼ਨ ਕਰਨ ਆਉਣ ਲੱਗੀਆਂ। ਜਿਸ ਕਿਸੇ ਨੇ ਵੀ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਇਨ੍ਹਾਂ ਦੇ ਪ੍ਰਵਚਨ ਸੁਣੇ ਉਹੀ ਕੀਲਿਆ ਗਿਆ। ਕੁਰੂਖਸ਼ੇਤਰ ਵਿਚ ਵਸਦੇ ਅਨੇਕ ਹਿੰਦੂ (ਪੰਡਿਤ ਅਤੇ ਵਿਦਵਾਨ) ਆਪ ਜੀ ਨਾਲ ਗਿਆਨ ਚਰਚਾ ਕਰਨ ਲਈ ਆਏ। ਗੁਰੂ ਜੀ ਨੇ ਆਪਣੀ ਦੈਵੀ ਸ਼ਕਤੀ ਅਤੇ ਗਿਆਨ ਨਾਲ ਸਭ ਦੀ ਨਿਸ਼ਾ ਕਰ ਦਿੱਤੀ। ਇਥੋਂ ਚਲ ਕੇ ਆਪ ਬਾਨੀਬਦਰਪੁਰ, ਕਦਾਮਾਨਕਪੁਰ, ਕਰਨਾਲ, ਪਾਨੀਪਤ ਅਤੇ ਸੋਨੀਪਤ ਆਦਿ ਥਾਵਾਂ 'ਤੇ ਰੁਕਦੇ ਅਤੇ ਸਿੱਖੀ ਦਾ ਪ੍ਰਚਾਰ ਕਰਦੇ ਹਫ਼ਤੇ ਕੁ ਮਗਰੋਂ ਦਿੱਲੀ ਪਹੁੰਚ ਗਏ। ਜੇ ਆਪ ਜੀ ਨੂੰ ਔਰੰਗਜ਼ੇਬ ਦਾ ਕਿਸੇ ਪ੍ਰਕਾਰ ਦਾ ਡਰ ਹੁੰਦਾ ਤਾਂ ਇਹ ਸਫ਼ਰ ਇਤਨੇ ਦਿਨਾਂ ਵਿਚ ਨਾ ਮੁਕਦਾ, ਉਨ੍ਹਾਂ ਨੂੰ ਜਲਦੀ ਦਿੱਲੀ ਪਹੁੰਚਣਾ ਪੈਣਾ ਸੀ। ਆਪ ਨਿਡਰ ਹੋ ਕੇ ਇਹ ਸਫ਼ਰ ਕਰ ਰਹੇ ਸਨ।

**ਦਿੱਲੀ ਵਿੱਚ :**

ਦਿੱਲੀ ਪਹੁੰਚਣ 'ਤੇ ਰਾਜਾ ਜੈ ਸਿੰਘ ਨੇ ਗੁਰੂ ਜੀ ਦਾ ਨਿੱਘਾ ਸੁਆਗਤ ਕੀਤਾ। ਉਸਦੇ ਨਾਲ ਉਸਦਾ ਪੁੱਤਰ ਰਾਮ ਸਿੰਘ, ਰਾਣੀ ਅਨੰਦ ਕੌਰ, ਰਾਣੀ ਜੋਧੀ, ਰਾਣੀ ਰਾਜ ਕੌਰ ਤੇ ਦਰਬਾਰ ਦੇ ਕਈ ਅਮੀਰ, ਵਜ਼ੀਰ ਤੇ ਮਨਸਬਦਾਰ ਗੁਰੂ ਜੀ ਦੇ ਸੁਆਗਤ ਲਈ ਇੰਤਜ਼ਾਰ ਕਰ ਰਹੇ ਸਨ। ਰਾਜਾ ਜੈ ਸਿੰਘ ਨੇ ਚਾਂਦੀ ਦੀ ਟਰੇ (ਪਲੇਟ) ਵਿਚ ਕਈ ਕੀਮਤੀ ਸੁਗਾਤਾਂ ਰੱਖ ਕੇ ਗੁਰੂ ਜੀ ਨੂੰ ਭੇਟ ਕੀਤੀਆਂ। ਆਪ ਜੀ ਨੇ ਉਸੇ ਵੇਲੇ ਉਹ ਵਸਤਾਂ ਗਰੀਬਾਂ ਅਤੇ ਲੋੜਵੰਦਾਂ ਵਿਚ ਵੰਡ ਦਿੱਤੀਆਂ। ਰਾਜਾ ਗੁਰੂ ਜੀ ਦਾ ਸੁਆਗਤ ਕਰਨ ਮਗਰੋਂ ਆਪ ਜੀ ਨੂੰ ਆਪਣੀ ਰਾਏਸੀਨ ਵਾਲੀ ਹਵੇਲੀ (ਜਿਸ ਨੂੰ ਹੁਣ ਗੁਰਦੁਆਰਾ ਬੰਗਲਾ ਸਾਹਿਬ ਦੇ ਨਾਮ ਨਾਲ ਜਾਣਿਆ ਜਾਂਦਾ ਹੈ) ਵਿਚ ਲੈ ਗਿਆ, ਜਿਥੇ ਉਸਨੇ ਆਪ ਜੀ ਦੇ ਠਹਿਰਣ ਦਾ ਵਿਸ਼ੇਸ਼ ਇੰਤਜ਼ਾਮ ਕੀਤਾ ਹੋਇਆ ਸੀ।

ਆਪ ਜੀ ਦੀ ਛੋਟੀ ਆਯੂ ਦੇਖ ਕੇ ਜਿਵੇਂ ਹੋਰ ਕਈਆਂ ਦੇ ਮਨ ਵਿਚ ਸ਼ੰਕੇ ਪੈਦਾ ਹੋਏ ਸਨ,

ਇਸੇ ਤਰ੍ਹਾਂ ਰਾਜਾ ਜੈ ਸਿੰਘ ਦੀ ਪਟਰਾਣੀ ਦੇ ਮਨ ਵਿਚ ਵੀ ਇਹ ਵਿਚਾਰ ਆਇਆ ਕਿ ਗੁਰੂ ਜੀ ਦੀ ਪਰਖ ਕਰਨੀ ਚਾਹੀਦੀ ਹੈ। ਉਹ ਦਾਸੀਆਂ ਵਾਲੇ ਕਪੜੇ ਪਹਿਨਕੇ ਘਰ ਦੀਆਂ ਹੋਰ ਦਾਸੀਆਂ ਵਿਚ ਰਲਕੇ ਬੈਠ ਗਈ ਅਤੇ ਮਨ ਵਿਚ ਇਹ ਸੰਕਲਪ ਧਾਰਿਆ ਕਿ ਜੇ ਆਪ ਸੱਚੇ ਗੁਰੂ ਹਨ ਤਾਂ ਆਪ ਉਸਨੂੰ ਪਛਾਣ ਕੇ ਉਸਦੀ ਗੋਦੀ ਵਿਚ ਆ ਕੇ ਬੈਠ ਜਾਣਗੇ। *ਗੁਰੂ ਕੀਆਂ ਸਾਖੀਆਂ* (ਪੰਨਾ 62) ਵਿਚ ਰਾਣੀ ਦਾ ਨਾਮ ਪੁਸ਼ਪਾ ਰਾਣੀ ਲਿਖਿਆ ਹੈ, ਜਦ ਕਿ ਡਾ. ਤਰਲੋਚਨ ਸਿੰਘ ਉਸਦਾ ਨਾਮ ਰਾਣੀ ਅਨੰਦ ਕੌਰ (ਸਪੁੱਤਰੀ ਸ਼ਾਮ ਦਾਸ, ਕਰੇਲੀ ਸਟੇਟ) ਲਿਖਦੇ ਹਨ। ਜਦੋਂ ਗੁਰੂ ਜੀ ਹਵੇਲੀ ਵਿਚ ਪਹੁੰਚੇ ਤਾਂ ਆਪ ਸਿੱਧੇ ਰਾਣੀ ਦੀ ਝੋਲੀ ਵਿਚ ਜਾਕੇ ਬੈਠ ਗਏ, ਜਿੱਥੇ ਉਹ ਦਾਸੀਆਂ ਵਾਲੇ ਕਪੜੇ ਪਾ ਕੇ ਆਪ ਜੀ ਦੀ ਉਡੀਕ ਕਰ ਰਹੀ ਸੀ। ਉਸ ਸਮੇਂ ਉਸ ਰਾਣੀ ਨੂੰ ਕੈਸੇ ਸਵਰਗੀ ਵਿਸਮਾਦ ਦਾ ਅਨੁਭਵ ਹੋਇਆ ਹੋਵੇਗਾ, ਜਿਸ ਦੀ ਗੋਦੀ ਵਿਚ ਆਪ ਨਿਰੰਕਾਰ-ਰੂਪ ਗੁਰੂ ਹਰਿਕ੍ਰਿਸ਼ਨ ਜੀ ਨੇ ਭਾਗ ਲਾਏ ਹੋਣ? ਇਹ ਕਿਆਸ ਹੀ ਕੀਤਾ ਜਾ ਸਕਦਾ ਹੈ।

ਗੁਰੂ ਜੀ ਦੇ ਦਿੱਲੀ ਪਹੁੰਚ ਜਾਣ ਦੀ ਖ਼ਬਰ ਔਰੰਗਜ਼ੇਬ ਤਕ ਪਹੁੰਚਾ ਦਿੱਤੀ ਗਈ। ਉਸੇ ਦਿਨ ਤੋਂ ਔਰੰਗਜ਼ੇਬ ਗੁਰੂ ਜੀ ਨੂੰ ਮਿਲਣ ਲਈ ਬੜੀ ਬੇਸਬਰੀ ਨਾਲ ਇੰਤਜ਼ਾਰ ਕਰਨ ਲੱਗ ਪਿਆ।

**ਔਰੰਗਜ਼ੇਬ ਨੂੰ ਮਿਲਣਾ :**

ਪਿਛਲੇ ਸਾਢੇ ਤਿੰਨ ਸੌ ਸਾਲਾਂ ਤੋਂ ਇਹ ਗੱਲ ਵਿਵਾਦ ਦਾ ਵਿਸ਼ਾ ਬਣੀ ਰਹੀ ਹੈ ਕਿ ਕੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਔਰੰਗਜ਼ੇਬ ਨੂੰ ਮਿਲੇ ਸਨ ਜਾਂ ਨਹੀਂ। ਸੂਰਜ ਪ੍ਰਕਾਸ਼ ਦਾ ਕਰਤਾ ਭਾਈ ਸੰਤੋਖ ਸਿੰਘ ਅਤੇ ਕੇਸਰ ਸਿੰਘ ਛਿੱਬਰ ਦੁਆਰਾ ਰਚਿਤ *ਬੰਸਾਵਲੀਨਾਮਾ* ਨੂੰ ਆਧਾਰ ਮਨ ਕੇ ਪ੍ਰਿੰਸੀਪਲ ਸਤਿਬੀਰ ਸਿੰਘ ਅਤੇ ਡਾ. ਤਰਲੋਚਨ ਸਿੰਘ ਇਸ ਨਤੀਜੇ ਤੇ ਪਹੁੰਚੇ ਹਨ ਕਿ ਬਾਦਸ਼ਾਹ ਔਰੰਗਜ਼ੇਬ ਦੇ ਬਾਰ-ਬਾਰ ਕਹਿਣ ਅਤੇ ਬੇਨਤੀ ਕਰਨ ਤੇ ਵੀ ਗੁਰੂ ਹਰਿਕ੍ਰਿਸ਼ਨ ਜੀ ਨੇ ਉਸ ਨੂੰ ਦਰਸ਼ਨ ਦੇਣ ਤੋਂ ਇਨਕਾਰ ਕਰ ਦਿੱਤਾ ਸੀ, ਕਿਉਂਕਿ ਉਨ੍ਹਾਂ ਨੂੰ ਗੁਰੂ ਪਿਤਾ ਦਾ ਆਦੇਸ਼ ਸੀ ਕਿ ਬਾਦਸ਼ਾਹ ਦੇ ਮੱਥੇ ਨਹੀਂ ਲੱਗਣਾ। *ਸੂਰਜ ਪ੍ਰਕਾਸ਼* (ਰਾਸ 10, ਅੰਸ਼ 35 ਉਪਰ ਲਿਖਿਆ ਹੈ :

ਨਹਿ ਮਲੇਛ ਕੋ ਦਰਸ਼ਨ ਦੇ ਹੈਂ ਹੁਇ ਸਮੀਪ ਤਿਸ ਕੋ ਨਹਿ ਲੈ ਹੈਂ।
ਇਹੀ ਨੇਮ ਪਿਤ ਕੀਨਿ ਹਮਾਰੇ। ਤਿਸ ਪ੍ਰਕਾਰ ਹਮ ਭੀ ਉਰ ਧਾਰੇ।
ਅਟਲ ਸੁਮੇਰ ਟਲਹਿ ਨਹਿ ਜੈਸੇ। ਸਤਿਗੁਰ ਬਾਕ ਅਚਲ ਨਿਤ ਤੈਸੇ।

ਬੰਸਾਵਲੀਨਾਮਾ ਵਾਲਾ ਲਿਖਦਾ ਹੈ :

ਏਹਾ ਬਚਨ ਹੋਇਆ, ਅਉਰੰਗਾ ਚੜਿ ਆਇਆ।
ਸਾਹਿਬ ਸੁਣਦੇ ਹੀ ਬੂਹਾ ਬੰਦ ਕਰਵਾਇਆ।
ਅੱਧੀ ਘੜੀ ਬੂਹੇ ਤੇ ਅਉਰੰਗਾ ਖੜਾ ਰਹਿਆ।

ਅਤੇ ਬਾਰ-ਬਾਰ ਔਰੰਗਜ਼ੇਬ ਦੇ ਇਹ ਕਹਿਣ 'ਤੇ ਵੀ ਕਿ :

ਮੇਰੇ ਹੈ ਚਾਹ ਦੀਦਾਰ ਮੈਂ ਆਪ ਚਲ ਆਇਆ ਹਾਂ ਫਕੀਰ ਦਰਬਾਰ।

ਪ੍ਰਿੰਸੀਪਲ ਸਤਿਬੀਰ ਸਿੰਘ *ਅਸ਼ਟਮ ਬਲਬੀਰਾ* (ਪੰਨਾ 113) ਉਪਰ ਲਿਖਦੇ ਹਨ ਕਿ 'ਗੁਰੂ

ਜੀ ਨੇ ਔਰੰਗਜ਼ੇਬ ਨੂੰ ਦੀਦਾਰ ਦੇਣਾ ਤਾਂ ਇਕ ਪਾਸੇ, ਦਰਵਾਜ਼ਾ ਵੀ ਨਾ ਖੋਲ੍ਹਿਆ।' ਗਿਆਨੀ ਗਿਆਨ ਸਿੰਘ, ਸ੍ਰ. ਖਜ਼ਾਨ ਸਿੰਘ, ਮੈਕਾਲਫ ਅਤੇ ਪ੍ਰੋ. ਪੂਰਨ ਸਿੰਘ ਦਾ ਵੀ ਇਹੀ ਵਿਚਾਰ ਹੈ।

ਪਰ ਹੁਣ ਸੁਆਲ ਇਹ ਉਠਦਾ ਹੈ ਕਿ ਜੇ ਉਨ੍ਹਾਂ ਨੇ ਔਰੰਗਜ਼ੇਬ ਨੂੰ ਮਿਲਣਾ ਹੀ ਨਹੀਂ ਸੀ ਤਾਂ ਉਹ ਕੀਰਤਪੁਰ ਤੋਂ ਦਿੱਲੀ ਹੀ ਕਿਉਂ ਆਏ? ਦੂਸਰੇ ਇਹ ਕਿ ਜੇ ਉਹ ਸ਼ਾਹੀ ਹੁਕਮ ਮੰਨ ਕੇ ਦਿੱਲੀ ਆ ਸਕਦੇ ਸਨ ਤਾਂ ਇੱਥੇ ਪਹੁੰਚ ਕੇ ਬਾਦਸ਼ਾਹ ਨੂੰ ਮਿਲਣ ਤੋਂ ਕਿਵੇਂ ਇਨਕਾਰ ਕਰ ਸਕਦੇ ਸਨ? ਰੱਬੀ ਤਖ਼ਤ ਆਪਣੀ ਥਾਂ 'ਤੇ ਹੈ ਪਰ ਦੁਨਿਆਵੀ ਤਖ਼ਤ ਦਾ ਆਪਣਾ ਕਾਨੂੰਨ ਚਲਦਾ ਹੈ। ਜਦੋਂ ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਜੀ ਨੂੰ ਸੱਦਿਆ ਸੀ ਤਾਂ ਉਹ ਇਨਕਾਰ ਨਹੀਂ ਸਨ ਕਰ ਸਕੇ ਅਤੇ ਨਾ ਹੀ ਔਰੰਗਜ਼ੇਬ ਦੇ ਸੱਦੇ ਨੂੰ ਗੁਰੂ ਹਰਿਰਾਇ ਜੀ ਟਾਲ ਸਕੇ ਸਨ। ਬੇਸ਼ਕ ਉਹ ਆਪ ਔਰੰਗਜ਼ੇਬ ਦੇ ਦਰਬਾਰ ਵਿਚ ਨਹੀਂ ਸਨ ਗਏ ਪਰ ਉਨ੍ਹਾਂ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਬਾਦਸ਼ਾਹ ਨਾਲ ਗੱਲਬਾਤ ਕਰਨ ਲਈ ਦਿੱਲੀ ਭੇਜ ਦਿੱਤਾ ਸੀ। ਫਿਰ ਗੁਰੂ ਹਰਿਕ੍ਰਿਸ਼ਨ ਜੀ ਨੂੰ ਕਿਸ ਗੱਲ ਦਾ ਡਰ ਸੀ ਕਿ ਉਹ ਔਰੰਗਜ਼ੇਬ ਨੂੰ ਨਾ ਮਿਲਦੇ। ਇਕ ਹੋਰ ਗੱਲ ਇਹ ਵੀ ਹੈ ਕਿ ਮਹਾਂਪੁਰਖ ਕਦੇ ਕਿਸੇ ਨੂੰ ਇਹ ਨਹੀਂ ਕਿਹਾ ਕਰਦੇ ਕਿ ਮੈਂ ਤੈਨੂੰ ਦਰਸ਼ਨ ਨਹੀਂ ਦੇਣੇ। ਉਨ੍ਹਾਂ ਦਾ ਦਰਬਾਰ ਅਤੇ ਦੀਦਾਰ ਹਰ ਇਕ ਵਾਸਤੇ ਸਦਾ ਰਹਿਮਤਾਂ ਵੰਡਣ ਵਾਲਾ ਹੁੰਦਾ ਹੈ। ਜਿਵੇਂ *ਬੰਸਾਵਲੀਨਾਮਾ* ਵਾਲਾ ਲਿਖਦਾ ਹੈ ਕਿ ਔਰੰਗਜ਼ੇਬ ਬਾਰ-ਬਾਰ ਬੇਨਤੀ ਕਰਦਾ ਰਿਹਾ ਕਿ ਮੈਂ ਆਪ (ਤੁਹਾਡੇ ਵਰਗੇ) ਫ਼ਕੀਰ ਦੇ ਦਰਬਾਰ ਚਲ ਕੇ ਆਇਆ ਹਾਂ, ਮੇਰੀ ਝੋਲੀ ਵਿਚ ਆਪਣੇ ਦੀਦਾਰ ਦੀ ਖੈਰ ਪਾਉ। ਤਾਂ ਗੁਰੂ ਹਰਿਕ੍ਰਿਸ਼ਨ ਜੀ ਇਤਨੇ ਜ਼ਿੱਦੀ ਜਾਂ ਕਠੋਰ ਸੁਭਾ ਦੇ ਨਹੀਂ ਹੋ ਸਕਦੇ ਕਿ ਕਿਸੇ ਦੇ ਬਾਰ-ਬਾਰ ਪ੍ਰਾਰਥਨਾ ਕਰਨ 'ਤੇ ਵੀ ਉਹ ਆਪਣੀ ਜ਼ਿੱਦ ਤੇ ਕਾਇਮ ਰਹੇ ਹੋਣ ਕਿ ਅਸਾਂ ਤੁਰਕ ਨੂੰ ਦਰਸ਼ਨ ਨਹੀਂ ਦੇਣੇ। ਅਜੋਕੇ ਇਤਿਹਾਸਕ ਤੱਥ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਆਪ ਜੀ ਦੀ ਮੁਲਾਕਾਤ ਔਰੰਗਜ਼ੇਬ ਬਾਦਸ਼ਾਹ ਨਾਲ ਹੋਈ। (ਗੁਰੂ ਕੀਆਂ ਸਾਖੀਆਂ, ਪੰਨਾ 63-64 ਅਤੇ ਐਨਸਾਈਕਲੋਪੀਡੀਆ ਆਫ ਸਿੱਖਇਜ਼ਮ, ਭਾਗ 2 ਪੰਨਾ 255) ਔਰੰਗਜ਼ੇਬ ਇਨ੍ਹਾਂ ਦੇ ਭੋਲੇ-ਭਾਲੇ ਅਤੇ ਤੇਜਸਵੀ ਚਿਹਰੇ ਅਤੇ ਅਸਾਧਾਰਨ ਯੋਗਤਾ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਉਸਨੇ ਰਾਮ ਰਾਇ ਦੇ ਦਾਅਵੇ ਨੂੰ ਖਾਰਜ ਕਰ ਦਿੱਤਾ। ਕਹਿੰਦੇ ਹਨ ਉਸਨੇ ਗੁਰੂ ਜੀ ਨੂੰ ਪਰਖਣ ਲਈ ਉਨ੍ਹਾਂ ਅੱਗੇ ਦੋ ਟਰੇ (ਥਾਲੀਆਂ) ਪੇਸ਼ ਕੀਤੀਆਂ। ਇਕ ਵਿਚ ਗਹਿਣੇ, ਕੀਮਤੀ ਕੱਪੜੇ ਅਤੇ ਖਿਡੌਣੇ ਸਨ ਜਦਕਿ ਦੂਜੀ ਥਾਲੀ ਵਿਚ ਫ਼ਕੀਰਾਂ ਵਾਲਾ ਚੋਲਾ ਤੇ ਸਿਰ ਤੇ ਪਹਿਨਣ ਵਾਲਾ ਵਸਤ੍ਰ ਸੀ। ਗੁਰੂ ਜੀ ਨੇ ਪਹਿਲੀ ਥਾਲੀ ਮੋੜ ਦਿੱਤੀ ਤੇ ਦੂਜੀ ਥਾਲੀ ਰੱਖ ਲਈ। ਇਹ ਵੇਖ ਕੇ ਔਰੰਗਜ਼ੇਬ ਦੀ ਨਿਸ਼ਾਂ ਹੋ ਗਈ। ਦਰਅਸਲ ਗੁਰੂ ਹਰਿਕ੍ਰਿਸ਼ਨ ਪਾਤਸ਼ਾਹ ਦੀ ਸ਼ਖ਼ਸੀਅਤ ਹੀ ਐਸੀ ਸੀ ਕਿ ਆਪ ਜੀ ਦੇ ਦਰਸ਼ਨ ਕਰਦਿਆਂ ਹੀ ਉਸਨੂੰ ਯਕੀਨ ਹੋ ਗਿਆ ਸੀ ਕਿ ਉਨ੍ਹਾਂ ਦੇ ਪਿਤਾ ਗੁਰੂ ਹਰਿਰਾਇ ਜੀ ਦੀ ਚੋਣ ਕਿਤਨੀ ਸਹੀ ਸੀ। ਕੰਨਿਘਮ, ਮੁਹੰਮਦ ਲਤੀਫ, ਗੋਕਲ ਚੰਦ ਨਾਰੰਗ, ਇੰਦੂ ਭੂਸ਼ਨ ਬੈਨਰਜੀ, ਡਾ. ਭਗਤ ਸਿੰਘ ਅਤੇ ਇਸ ਲੇਖ ਦਾ ਕਰਤਾ ਇਸ ਗੱਲ ਨੂੰ ਮੰਨਦੇ ਹਨ ਕਿ ਆਪ ਔਰੰਗਜ਼ੇਬ ਨੂੰ ਮਿਲੇ ਸਨ ਤੇ ਆਪਣੀ ਸਿਆਣਪ ਅਤੇ ਵਿਚਾਰਾਂ ਨਾਲ ਉਸਨੂੰ ਇਤਨਾ ਪ੍ਰਭਾਵਿਤ ਕੀਤਾ ਸੀ ਕਿ ਉਸ ਨੇ ਰਾਮ ਰਾਇ ਦੇ ਦਾਅਵੇ ਨੂੰ ਫਿਰ ਕਦੇ ਮਾਨਤਾ ਨਹੀਂ ਸੀ ਦਿੱਤੀ। ਇਕ ਹੋਰ ਗੱਲ ਵੀ ਧਿਆਨ ਰੱਖਣ

ਵਾਲੀ ਹੈ ਕਿ ਗੁਰੂ ਹਰਿਕ੍ਰਿਸ਼ਨ ਜੀ ਵਲੋਂ ਨਾਂਹ ਕਰਨ ਦੀ ਸੂਰਤ ਵਿਚ ਰਾਜਾ ਜੈ ਸਿੰਘ ਲਈ ਕਈ ਮੁਸ਼ਕਲਾਂ ਪੈਦਾ ਹੋ ਸਕਦੀਆਂ ਸਨ ਤੇ ਗੁਰੂ ਜੀ ਵੀ ਆਪਣੇ ਮੇਜ਼ਬਾਨ ਨੂੰ ਕਿਸੇ ਪ੍ਰੇਸ਼ਾਨੀ ਵਿਚ ਨਹੀਂ ਸੀ ਪਾਉਣਾ ਚਾਹੁੰਦੇ। ਗੁਰੂ ਹਰਿਕ੍ਰਿਸ਼ਨ ਜੀ ਦੀ ਵਡਿਆਈ ਇਸ ਗੱਲ ਵਿਚ ਨਹੀਂ ਕਿ ਉਹ ਔਰੰਗਜ਼ੇਬ ਨੂੰ ਮਿਲਣ ਤੋਂ ਇਨਕਾਰ ਕਰਦੇ ਰਹੇ ਜਾਂ ਬੂਹੇ ਬੰਦ ਕਰਕੇ ਅੰਦਰ ਬੈਠ ਗਏ, ਸਗੋਂ ਆਪ ਜੀ ਦੀ ਮਾਨਤਾ ਅਤੇ ਵਡਿਆਈ ਇਸ ਗੱਲ ਵਿਚ ਹੈ ਕਿ ਆਪ ਨਿਡਰ ਹੋ ਕੇ ਔਰੰਗਜ਼ੇਬ ਵਰਗੇ ਚਾਲਾਕ, ਕੱਟੜ ਅਤੇ ਧੋਖੇਬਾਜ਼ ਬਾਦਸ਼ਾਹ ਨੂੰ ਮਿਲੇ ਸਨ ਅਤੇ ਉਨ੍ਹਾਂ ਨੇ ਆਪਣੀ ਦੈਵੀ ਸ਼ਖਸੀਅਤ ਅਤੇ ਵਿਚਾਰਾਂ ਨਾਲ ਉਸਦੇ ਮਨ ਦੇ ਸਾਰੇ ਸ਼ੰਕੇ ਦੂਰ ਕਰ ਦਿੱਤੇ ਸਨ। ਔਰੰਗਜ਼ੇਬ ਗੁਰੂ ਜੀ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੋ ਗਿਆ ਸੀ।

**ਦਿੱਲੀ ਸਿੱਖੀ ਦਾ ਕੇਂਦਰ ਬਣਿਆ :**

ਹੁਣ ਤਕ ਸਿੱਖੀ ਦੇ ਸਾਰੇ ਕੇਂਦਰ ਪੰਜਾਬ ਵਿਚ ਹੀ ਸਥਾਪਿਤ ਹੁੰਦੇ ਰਹੇ ਸਨ। ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ, ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਅਤੇ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਨੂੰ ਸਿੱਖੀ ਦੇ ਪ੍ਰਚਾਰ ਲਈ ਮੁਢਲੇ ਕੇਂਦਰ ਵਜੋਂ ਵਿਕਸਿਤ ਕੀਤਾ ਸੀ। ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਅੰਮ੍ਰਿਤਸਰ ਸਿੱਖ ਧਰਮ ਦੇ ਕੇਂਦਰ ਵਜੋਂ ਉਭਰ ਕੇ ਸਾਹਮਣੇ ਆਇਆ ਸੀ। ਗੁਰੂ ਹਰਿਗੋਬਿੰਦ ਜੀ ਨੇ ਪਹਿਲਾਂ ਅੰਮ੍ਰਿਤਸਰ ਅਤੇ ਫਿਰ ਕੀਰਤਪੁਰ ਤੋਂ ਸਿੱਖੀ ਦੇ ਪ੍ਰਚਾਰ ਦਾ ਕੰਮ ਜਾਰੀ ਰੱਖਿਆ ਸੀ। ਗੁਰੂ ਹਰਿਰਾਇ ਜੀ ਦੇ ਸਮੇਂ ਵੀ ਕੀਰਤਪੁਰ ਸਿੱਖ ਧਰਮ ਦਾ ਕੇਂਦਰ ਬਣਿਆ ਰਿਹਾ। ਸਿੱਖ ਇਤਿਹਾਸ ਨੂੰ ਗੁਰੂ ਹਰਿਕ੍ਰਿਸ਼ਨ ਮਹਾਰਾਜ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਉਨ੍ਹਾਂ ਨੇ ਪੰਜਾਬ ਤੋਂ ਬਾਹਰ ਇਕ ਐਸਾ ਕੇਂਦਰ ਸਥਾਪਿਤ ਕੀਤਾ (ਭਾਵ ਦਿੱਲੀ) ਜੋ ਅੱਜ ਦੁਨੀਆਂ ਵਿੱਚ ਸਿੱਖਾਂ ਦੀ ਸਭ ਤੋਂ ਵੱਧ ਵਸੋਂ ਵਾਲਾ ਨਗਰ ਬਣ ਗਿਆ ਹੈ। ਉਨ੍ਹਾਂ ਦੇ ਪਾਵਨ ਪਵਿੱਤਰ ਅਸਥਾਨ ਬੰਗਲਾ ਸਾਹਿਬ ਦੀ ਸਾਲਾਨਾ ਚੜ੍ਹਤ, ਸ੍ਰੀ ਦਰਬਾਰ ਸਾਹਿਬ ਦੀ ਚੜ੍ਹਤ ਤੋਂ ਦੂਜੇ ਸਥਾਨ 'ਤੇ ਹੈ। ਵੀਹਵੀਂ ਸਦੀ ਦੇ ਆਖ਼ਰੀ ਦਹਾਕਿਆਂ ਵਿਚ ਸਿੱਖ ਸੰਘਰਸ਼ ਲਈ ਚਲਾਏ ਗਏ ਸਾਰੇ ਮੋਰਚੇ ਇਥੋਂ ਹੀ ਸੇਧ ਅਤੇ ਅਗਵਾਈ ਲੈਂਦੇ ਰਹੇ ਹਨ।

**ਦਿੱਲੀ ਵਿੱਚ ਸਿੱਖੀ ਦਾ ਪ੍ਰਚਾਰ ਅਤੇ ਰੋਗੀਆਂ ਦੀ ਸੇਵਾ :**

ਦਿੱਲੀ ਪਹੁੰਚ ਕੇ ਗੁਰੂ ਹਰਿਕ੍ਰਿਸ਼ਨ ਜੀ ਨੇ ਆਪਣੇ ਕੀਰਤਪੁਰ ਵਾਲੇ ਪ੍ਰੋਗਰਾਮ ਨੂੰ ਉਸੇ ਤਰ੍ਹਾਂ ਜਾਰੀ ਰਖਿਆ ਜਿਵੇਂ ਆਪ ਉਥੇ ਕਰਿਆ ਕਰਦੇ ਸਨ। ਆਪ ਸਵੇਰੇ ਉਠਦੇ, ਇਸ਼ਨਾਨ ਕਰਦੇ, ਨਿਤਨੇਮ ਕਰਨ ਮਗਰੋਂ ਸੰਗਤ ਵਿਚ ਆ ਕੇ ਕੀਰਤਨ ਸੁਣਦੇ ਅਤੇ ਸੰਗਤਾਂ ਨੂੰ ਉਪਦੇਸ਼ ਦਿੰਦੇ। ਸਵੇਰ ਦਾ ਨਾਸ਼ਤਾ ਪਾਣੀ ਕਰਕੇ ਆਪ ਦੀਨ ਦੁਨੀਆ ਦੀ ਸੇਵਾ ਲਈ ਗਰੀਬ ਬਸਤੀਆਂ ਵਿਚ ਚਲੇ ਜਾਂਦੇ। ਉਨ੍ਹਾਂ ਦਿਨਾਂ 'ਚ ਦਿੱਲੀ ਵਿਚ ਚੀਚਕ ਦੀ ਬੀਮਾਰੀ ਫੈਲੀ ਹੋਈ ਸੀ। ਆਪ ਘਰ-ਘਰ ਜਾ ਕੇ ਰੋਗੀਆਂ ਦਾ ਇਲਾਜ ਕਰਦੇ ਅਤੇ ਉਨ੍ਹਾਂ ਨੂੰ ਧਰਵਾਸ ਦਿੰਦੇ। ਰੋਗੀ ਉਸ ਥਾਂ 'ਤੇ ਵੀ ਆਉਂਦੇ ਜਿਥੇ ਆਪ (ਰਾਜਾ ਜੈ ਸਿੰਘ ਦੀ ਹਵੇਲੀ ਵਿਚ) ਠਹਿਰੇ ਹੋਏ ਸਨ। ਲੋਕਾਂ ਨੇ ਇਥੇ ਇਕ ਅਜੀਬ ਚਤਮਕਾਰ ਦਾ ਅਨੁਭਵ ਕੀਤਾ। ਜਿਥੇ ਬੈਠ ਕੇ ਆਪ ਸੰਗਤਾਂ ਨੂੰ ਉਪਦੇਸ਼ ਦਿੰਦੇ ਅਤੇ ਰੋਗੀਆਂ ਦਾ ਇਲਾਜ ਕਰਦੇ ਸਨ, ਉਥੇ ਹੀ ਪੈਰ ਧੋਣ ਵਾਲਾ ਚੁਬੱਚਾ ਸੀ, ਜਿਸ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਆਪਣੇ ਚਰਨ ਧੋਇਆ ਕਰਦੇ ਸਨ।

ਰੋਗੀਆਂ ਵੇਖਿਆ ਕਿ ਉਸ ਚੁਬੱਚੇ ਵਿਚੋਂ ਜਲ ਲੈ ਕੇ ਆਪਣੇ ਸਰੀਰ ਤੇ ਲਗਾਉਣ ਨਾਲ ਉਨ੍ਹਾਂ ਦੇ ਕਈ ਰੋਗ ਕੱਟੇ ਜਾਣ ਲਗ ਪਏ ਹਨ। ਫਿਰ ਕੀ ਸੀ, ਨਗਰ ਦੇ ਹਜ਼ਾਰਾਂ ਲੋਕ ਹਰ ਰੋਜ਼ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣੇ ਸ਼ੁਰੂ ਹੋ ਗਏ। ਦੂਰ-ਦੂਰ ਥਾਵਾਂ ਤੇ ਵਸੀਆਂ ਸਿੱਖ ਸੰਗਤਾਂ ਨੂੰ ਜਦੋਂ ਪਤਾ ਲੱਗਾ ਕਿ ਆਪ ਦਿੱਲੀ ਵਿਚ ਠਹਿਰੇ ਹੋਏ ਹਨ ਤਾਂ ਉਹ ਲੰਬੇ ਪੰਧ ਮਾਰਕੇ ਸਿੱਖੀ ਦੇ ਇਸ ਨਵੇਂ ਕੇਂਦਰ ਵੱਲ ਤੁਰ ਪਈਆਂ। ਬਹੁਤ ਸਾਰੇ ਸਿੱਖ ਪਰਿਵਾਰ ਤਾਂ ਦਿੱਲੀ ਵਿਚ ਹੀ ਆ ਕੇ ਵਸ ਗਏ। ਉਸ ਤੋਂ ਬਾਅਦ ਦਿੱਲੀ ਵਿਚ ਸਿੱਖਾਂ ਦੀ ਵਸੋਂ ਨਿਰੰਤਰ ਵਧਦੀ ਚਲੀ ਗਈ। ਅੱਜ ਗੁਰੂ ਹਰਿਕ੍ਰਿਸ਼ਨ ਜੀ ਦੇ ਨਾਮ ਤੇ ਚਲਣ ਵਾਲੇ ਸਕੂਲਾਂ ਦੀ ਹੀ ਗਿਣਤੀ ਦੋ ਦਰਜਨ ਦੇ ਕਰੀਬ ਪਹੁੰਚ ਗਈ ਹੈ।

**ਅੰਤਿਮ ਸਮਾਂ :**

ਦਿੱਲੀ ਵਿਚ ਫੈਲੀ ਹੋਈ ਇਹ ਬੀਮਾਰੀ ਦਿਨ ਬਦਿਨ ਭਿਆਨਕ ਰੂਪ ਧਾਰਦੀ ਚਲੀ ਜਾ ਰਹੀ ਸੀ। ਹਜ਼ਾਰਾਂ ਲੋਕ ਚੀਚਕ ਨਾਲ ਮਰ ਰਹੇ ਸਨ। ਕਈ ਉਮਰ ਭਰ ਲਈ ਨੇਤਰਹੀਨ ਤੇ ਬਦਸੂਰਤ ਹੋ ਗਏ ਸਨ। ਜਿਉਂ-ਜਿਉਂ ਚੀਚਕ ਦਾ ਰੋਗ ਫੈਲਦਾ ਜਾ ਰਿਹਾ ਸੀ, ਤਿਉਂ-ਤਿਉਂ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਆਪਣਾ ਬਹੁਤਾ ਸਮਾਂ ਰੋਗੀਆਂ ਦੀ ਸੇਵਾ ਅਤੇ ਇਲਾਜ ਵਿਚ ਬਿਤਾ ਰਹੇ ਸਨ। ਆਪ ਪੁਰਾਣੀ ਦਿੱਲੀ ਅਤੇ ਭੋਗਲ ਦੇ ਇਲਾਕੇ ਵਿਚ ਫਿਰ ਫਿਰ ਕੇ ਲੋਕਾਂ ਨੂੰ ਰੱਬ ਨਾਲ ਜੁੜਨ ਅਤੇ ਘਰਾਂ ਦੇ ਆਲੇ-ਦੁਆਲੇ ਨੂੰ ਸਾਫ਼ ਅਤੇ ਸਵੱਛ ਰੱਖਣ ਦੀ ਹਦਾਇਤ ਦੇ ਰਹੇ ਸਨ ਤਾਂ ਕਿ ਇਸ ਬੀਮਾਰੀ ਨੂੰ ਠਲ੍ਹ ਪਾਈ ਜਾ ਸਕੇ। ਕੀਰਤਪੁਰ ਤੋਂ ਗੁਰੂ ਜੀ ਨਾਲ ਆਏ ਕੁਝ ਸਿੱਖਾਂ ਨੇ ਗੁਰੂ ਜੀ ਨੂੰ ਇਹ ਸਲਾਹ ਦਿੱਤੀ ਕਿ ਉਨ੍ਹਾਂ ਨੂੰ 'ਹਵੇਲੀ' ਛੱਡ ਕੇ ਗੰਦੀਆਂ ਬਸਤੀਆਂ ਵਿਚ ਰੋਗੀਆਂ ਦੇ ਘਰਾਂ ਵਿਚ ਨਹੀਂ ਜਾਣਾ ਚਾਹੀਦਾ, ਇਸ ਨਾਲ ਕੋਈ ਖ਼ਤਰਾ ਵੀ ਪੈਦਾ ਹੋ ਸਕਦਾ ਹੈ। ਪਰ ਗੁਰੂ ਜੀ ਦਾ ਜੁਆਬ ਸੀ ਕਿ ਜੇ ਬੱਚਾ ਬੀਮਾਰ ਹੋਵੇ ਤਾਂ ਮਾਂ ਕਿਵੇਂ ਸੁੱਖ ਨਾਲ ਸੌਂ ਸਕਦੀ ਹੈ? ਖ਼ਲਕਤ ਦਾ ਦੁੱਖ ਰੱਬ ਦੇ ਪਿਆਰਿਆਂ ਤੋਂ ਵੇਖਿਆ ਨਹੀਂ ਜਾਂਦਾ। ਗੁਰੂ ਨਾਨਕ ਦੇ ਘਰ ਦੀ ਤਾਂ ਇਹੀ ਪ੍ਰੰਪਰਾ ਰਹੀ ਹੈ ਕਿ ਜਦੋਂ ਕਦੇ ਵੀ ਲੋਕਾਂ 'ਤੇ ਕੋਈ ਭੀੜਾ ਬਣੀ ਹੈ, ਨਾਨਕ ਦੇ ਵਾਰਸਾਂ ਨੇ ਉਨ੍ਹਾਂ ਦੀ ਬਾਂਹ ਫੜਕੇ ਉਨ੍ਹਾਂ ਦੇ ਦੁੱਖ ਵੰਡਾਏ ਹਨ। ਹੁਣ ਇਸ ਨਗਰ ਵਿਚ ਫੈਲੀ ਹੋਈ ਬੀਮਾਰੀ ਨੂੰ ਵੇਖਕੇ ਅਸੀਂ ਕਿਵੇਂ ਚੁੱਪ ਕਰਕੇ ਘਰ ਬੈਠ ਸਕਦੇ ਹਾਂ?

ਜਦੋਂ ਆਪ ਨਗਰ ਦੇ ਦੂਰ-ਦੂਰ ਦੇ ਇਲਾਕਿਆਂ ਦਾ ਦੌਰਾ ਕਰਕੇ ਰਾਜਾ ਜੈ ਸਿੰਘ ਦੀ ਹਵੇਲੀ ਵਿਚ ਵਾਪਸ ਪਰਤਦੇ ਤਾਂ ਆਪ ਕਾਫੀ ਥੱਕ ਚੁੱਕੇ ਹੁੰਦੇ। ਪਰ ਤਾਂ ਵੀ ਉਨ੍ਹਾਂ ਨੇ ਆਪਣੇ ਨਿਤਨੇਮ ਦੇ ਪ੍ਰੋਗਰਾਮ ਵਿਚ ਕਦੇ ਢਿੱਲ ਨਹੀਂ ਸੀ ਆਉਣ ਦਿੱਤੀ। ਸੰਧਿਆ ਵੇਲੇ ਆਪ ਦੀਵਾਨ ਵਿਚ ਹਾਜ਼ਰ ਹੁੰਦੇ। ਕੀਰਤਨ ਦਾ ਪ੍ਰਵਾਹ ਚਲਦਾ ਰਹਿੰਦਾ। ਆਪ ਸੰਗਤਾਂ ਨੂੰ ਉਪਦੇਸ਼ ਦਿੰਦੇ ਅਤੇ ਰੋਗੀਆਂ ਨੂੰ ਦਵਾ-ਦਾਰੂ ਅਤੇ ਅਸੀਸਾਂ ਦੇ ਕੇ ਵਿਦਾ ਕਰਦੇ। ਰਾਜਾ ਜੈ ਸਿੰਘ ਨੇ ਉਸ ਥਾਂ 'ਤੇ ਛੋਟਾਂ ਜਿਹਾ ਤਾਲਾਬ ਵੀ ਬਣਵਾ ਦਿੱਤਾ ਸੀ, ਜਿਸਦੇ ਜਲ ਨਾਲ ਕਈਆਂ ਦੇ ਰੋਗ ਕੱਟੇ ਜਾ ਰਹੇ ਸਨ।

ਆਖਰ ਉਹੀ ਹੋਇਆ, ਜਿਸ ਗੱਲ ਦਾ ਗੁਰੂ ਘਰ ਦੇ ਮੁਖੀ ਸਿੱਖਾਂ ਨੂੰ ਤੌਖ਼ਲਾ ਸੀ। 25 ਮਾਰਚ ਸੰਨ 1664 ਈਸਵੀ ਨੂੰ ਆਪ ਜੀ ਨੂੰ ਬੁਖਾਰ ਚੜ੍ਹਿਆ, ਜੋ ਦੋ ਹੀ ਦਿਨਾਂ ਵਿਚ ਚੀਚਕ ਦਾ ਭਿਆਨਕ ਰੂਪ ਧਾਰਨ ਕਰ ਗਿਆ। ਇਹ ਸਭ ਕੁਝ ਰੋਗ-ਗ੍ਰਸਤ ਇਲਾਕਿਆਂ ਵਿਚ ਫਿਰਨ ਅਤੇ ਉਨ੍ਹਾਂ ਥਾਵਾਂ

'ਤੇ ਜਾਣ ਕਰਕੇ ਹੋਇਆ ਸੀ, ਜਿਥੇ ਇਸ ਬੀਮਾਰੀ ਕਾਰਨ ਹੋਈਆਂ ਮੌਤਾਂ ਦੀ ਗਿਣਤੀ ਵਧੇਰੇ ਸੀ। ਜਦੋਂ ਕਿਸੇ ਨੇ ਪੁਛਿਆ ਮਹਾਰਾਜ ਇਹ ਕੀ? ਆਪ ਤਾਂ ਇਸੇ ਬੀਮਾਰੀ ਦਾ ਇਲਾਜ ਕਰਦੇ ਰਹੇ ਹੋ ਤੇ ਹੁਣ ਆਪ ਹੀ ਇਸ ਬੀਮਾਰੀ ਦੇ ਸ਼ਿਕਾਰ ਹੋ ਗਏ ਹੋ? ਤਾਂ ਗੁਰੂ ਜੀ ਨੇ ਕਿਹਾ, 'ਅਸੀਂ ਤਾਂ ਕੇਵਲ ਲੋਕਾਂ ਦਾ ਦੁੱਖ ਵੰਡਦੇ ਰਹੇ ਹਾਂ। ਸੰਸਾਰ ਵਿਚ ਆਉਣਾ ਜਾਣਾ ਤਾਂ ਉਸਦੇ ਹੁਕਮ ਵਿਚ ਹੈ। ਉਸਦਾ ਹੁਕਮ ਮੰਨਣ ਵਿਚ ਹੀ ਇਨਸਾਨ ਸੰਸਾਰਕ ਦੁੱਖ ਅਤੇ ਪੀੜਾ ਤੋਂ ਮੁਕਤ ਹੋ ਸਕਦਾ ਹੈ। ਇਸ ਸੰਸਾਰ ਵਿਚ ਥਿਰ ਰਹਿਣ ਵਾਲਾ ਤਾਂ ਕੇਵਲ ਉਸ ਦਾ ਨਾਮ ਹੀ ਹੈ, ਬਾਕੀ ਤਾਂ ਸ੍ਰਿਸ਼ਟੀ ਦੇ ਸਾਰੇ ਜੀਵ, ਕਾਲ ਦੇ ਗੇੜ ਵਿਚ ਪਏ ਆਪੋ ਆਪਣੀ ਵਾਰੀ ਦੀ ਉਡੀਕ ਕਰ ਰਹੇ ਹਨ। ਜਦੋਂ ਆਪ ਜੀ ਨੇ ਸਿੱਖ ਸੰਗਤਾਂ ਅਤੇ ਦਿੱਲੀ ਦੇ ਹਿੰਦੂ ਅਤੇ ਮੁਸਲਮਾਨ ਸ਼ਰਧਾਲੂਆਂ ਦੇ ਚਿਹਰਿਆਂ ਤੇ ਫੈਲੀ ਹੋਈ ਨਿਰਾਸਤਾ ਵੇਖੀ ਤਾਂ ਆਪ ਜੀ ਨੇ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਇਹ ਸ਼ਬਦ ਉਚਾਰ ਕੇ ਧੀਰਜ ਦਿੱਤਾ :

**ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥**
**ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ ॥**

**(ਅੰਕ ੧੧੦੦)**

ਗੁਰੂ ਜੀ ਦੀ ਬਿਮਾਰੀ ਦੀ ਖ਼ਬਰ ਸੁਣ ਕੇ ਲੋਕ ਹਜ਼ਾਰਾਂ ਦੀ ਗਿਣਤੀ ਵਿਚ ਰਾਜਾ ਜੈ ਸਿੰਘ ਦੀ ਹਵੇਲੀ 'ਤੇ ਆ ਕੇ ਜੁੜਨੇ ਹੋਣੇ ਸ਼ੁਰੂ ਹੋ ਗਏ। ਉਹ ਆਪਣੇ 'ਬਾਲਾ ਪ੍ਰੀਤਮ' ਦੇ ਆਖਰੀ ਦਰਸ਼ਨ ਕਰਨਾ ਚਾਹੁੰਦੇ ਸਨ। ਤਿੰਨ ਦਿਨ ਤਕ ਆਪ ਪਾਲਕੀ ਵਿਚ ਬੈਠ ਕੇ ਸੰਗਤਾਂ ਦੇ ਸਨਮੁਖ ਆ ਕੇ ਉਨ੍ਹਾਂ ਨੂੰ ਦਰਸ਼ਨ ਦਿੰਦੇ ਅਤੇ ਬਖਸ਼ਿਸ਼ ਦੇ ਭੰਡਾਰ ਵੰਡਦੇ ਰਹੇ। 29 ਮਾਰਚ ਨੂੰ ਉਨ੍ਹਾਂ ਦੀ ਤਬੀਅਤ ਵਧੇਰੇ ਖਰਾਬ ਹੋ ਗਈ। ਹੁਣ ਲੱਗ ਰਿਹਾ ਸੀ ਕਿ ਇਹ ਜੋਤੀ, ਪਰਮ ਜੋਤੀ ਵਿਚ ਅਭੇਦ ਹੋ ਜਾਣ ਦੀ ਉਡੀਕ ਵਿੱਚ ਹੈ। ਸਿੱਖ ਸੰਗਤਾਂ ਦੇ ਮਨ ਵਿਚ ਸਭ ਤੋਂ ਵੱਡਾ ਤੌਖ਼ਲਾ ਇਹ ਸੀ ਕਿ ਹੁਣ ਸਿੱਖ ਜਥੇਬੰਦੀ ਦੀ ਅਗਵਾਈ ਕੌਣ ਕਰੇਗਾ ਅਤੇ ਆਪ ਜੀ ਤੋਂ ਬਾਅਦ ਗੁਰੂ ਨਾਨਕ ਦੀ ਗੱਦੀ ਦਾ ਵਾਰਸ ਕੌਣ ਹੋਵੇਗਾ। ਆਪ ਜੀ ਦੇ ਜੋਤੀ ਜੋਤਿ ਸਮਾ ਜਾਣ ਤੋਂ ਬਾਅਦ ਪੈਦਾ ਹੋਣ ਵਾਲੀ ਸਥਿਤੀ ਦਾ ਲਾਭ ਉਠਾਉਣ ਲਈ ਅਜੇ ਕਈ ਦਾਅਵੇਦਾਰ ਦਿੱਲੀ ਅਤੇ ਪੰਜਾਬ ਵਿਚ ਆਸ ਲਾ ਕੇ ਬੈਠੇ ਸਨ ਕਿ ਸ਼ਾਇਦ ਇਹ ਗੱਦੀ ਉਨ੍ਹਾਂ ਨੂੰ ਹੀ ਹਾਸਲ ਹੋ ਜਾਵੇ। ਇਨ੍ਹਾਂ ਵਿਚੋਂ ਦੋ ਵੱਡੇ ਦਾਅਵੇਦਾਰ ਬਾਬਾ ਰਾਮ ਰਾਇ (ਦਿੱਲੀ) ਅਤੇ ਧੀਰਮੱਲ (ਕਰਤਾਰਪੁਰ, ਜਲੰਧਰ) ਅਤੇ ਕੁਝ ਹੋਰ ਸੋਢੀ ਬੈਠੇ ਸਨ ਜੋ ਅਜੇ ਵੀ ਆਪਣੇ ਆਪ ਨੂੰ ਇਸ ਗੱਦੀ ਦੇ ਸਹੀ ਵਾਰਸ ਸਮਝਦੇ ਸਨ।

**ਇਤਿਹਾਸਕ ਫੈਸਲਾ :**

ਗੁਰੂ ਹਰਿਕ੍ਰਿਸ਼ਨ ਜੀ ਦੇ ਜੀਵਨ ਦੀ ਸਭ ਤੋਂ ਵੱਡੀ ਪ੍ਰਾਪਤੀ ਅਤੇ ਸਿੱਖ ਇਤਿਹਾਸ ਨੂੰ ਮਹਾਨ ਦੇਣ, ਉਨ੍ਹਾਂ ਦਾ ਉਹ ਇਤਿਹਾਸਕ ਫ਼ੈਸਲਾ ਹੈ, ਜੋ ਉਨ੍ਹਾਂ ਨੇ ਗੁਰਗੱਦੀ ਦੇ ਵਾਰਸ ਦੀ ਚੋਣ ਦੇ ਸੰਬੰਧ ਵਿਚ ਕੀਤਾ। 29 ਮਾਰਚ ਸੰਨ 1664 ਨੂੰ ਸਿੱਖ ਸੰਗਤਾਂ ਨੇ ਹੱਥ ਜੋੜ ਕੇ ਗੁਰੂ ਮਹਾਰਾਜ ਨੂੰ ਬੇਨਤੀ ਕੀਤੀ ਅਤੇ ਪੁੱਛਿਆ ਕਿ ਹੁਣ ਤੁਸੀਂ ਸਾਡੀ ਬਾਂਹ ਕਿਸਨੂੰ ਪਕੜਾ ਕੇ ਜਾ ਰਹੇ ਹੋ ? ਹੁਣ ਗੁਰੂ ਨਾਨਕ ਦੀ ਗੱਦੀ ਦਾ ਵਾਰਸ ਕੌਣ ਹੋਵੇਗਾ ? ਗੁਰੂ ਹਰਿਕ੍ਰਿਸ਼ਨ ਪਾਤਸ਼ਾਹ ਵੀ ਸਮੇਂ ਦੀ ਨਜ਼ਾਕਤ ਨੂੰ ਸਮਝ ਰਹੇ

ਸਨ। ਉਹ ਵੀ ਨਹੀਂ ਸਨ ਚਾਹੁੰਦੇ ਕਿ ਗੁਰਗੱਦੀ ਦੇ ਮਸਲੇ ਨੂੰ ਲੈ ਕੇ ਸਿੱਖ ਜਥੇਬੰਦੀ ਵਿਚ ਕੋਈ ਨਵਾਂ ਵਿਵਾਦ ਖੜਾ ਹੋ ਜਾਵੇ। ਉਨ੍ਹਾਂ ਆਪਣੇ ਪੰਜ ਮੁਖੀ ਸਿੱਖਾਂ ਨੂੰ ਬੁਲਾਇਆ, ਜਿਨ੍ਹਾਂ ਵਿਚ ਬਾਬਾ ਗੁਰਦਿੱਤਾ ਜੀ (ਬਾਬਾ ਬੁੱਢਾ ਜੀ ਦੀ ਵੰਸ਼ ਵਿਚੋਂ), ਦੀਵਾਨ ਦਰਗਾਹ ਮੱਲ ਅਤੇ ਭਾਈ ਦਿਆਲ ਦਾਸ ਜੀ ਸ਼ਾਮਲ ਸਨ। ਉਨ੍ਹਾਂ ਨੂੰ ਗੁਰਗੱਦੀ ਦੀ ਸਾਮਗ੍ਰੀ ਲਿਆਉਣ ਲਈ ਕਿਹਾ ਗਿਆ। ਫਿਰ ਉਨ੍ਹਾਂ ਨੇ ਆਪਣਾ ਹੱਥ ਤਿੰਨ ਵਾਰ ਉਤਾਂਹ ਕਰਕੇ ਹੌਲੀ-ਹੌਲੀ (ਬਹੁਤ ਕਮਜ਼ੋਰੀ ਹੋ ਜਾਣ ਕਰਕੇ) ਫੁਰਮਾਇਆ, 'ਬਾਬਾ ਬਕਾਲੇ, ਬਾਬਾ ਬਕਾਲੇ, ਬਾਬਾ ਬਕਾਲੇ' ਜਿਸ ਦਾ ਸਪਸ਼ਟ ਅਰਥ ਸੀ ਕਿ ਉਨ੍ਹਾਂ ਦਾ ਇਸ਼ਾਰਾ (ਗੁਰੂ) ਤੇਗ ਬਹਾਦਰ ਜੀ ਵੱਲ ਸੀ ਜੋ ਰਿਸ਼ਤੇ ਵਿਚ ਉਨ੍ਹਾਂ ਦੇ ਦਾਦਾ (ਭਾਵ ਬਾਬਾ) ਲੱਗਦੇ ਸਨ ਅਤੇ ਉਨ੍ਹਾਂ ਦਿਨਾਂ ਵਿਚ ਬਕਾਲੇ ਨਿਵਾਸ ਕਰ ਰਹੇ ਸਨ। ਕੁਝ ਨਵੇਂ ਤੱਥ ਇਹ ਵੀ ਦੱਸਦੇ ਹਨ ਕਿ (ਗੁਰੂ) ਤੇਗ ਬਹਾਦਰ ਜੀ ਆਪਣੇ ਪ੍ਰਚਾਰ ਦੌਰਿਆਂ ਤੋਂ ਪਰਤਦੇ ਹੋਏ ਦਿੱਲੀ ਵਿਖੇ ਠਹਿਰੇ ਸਨ ਅਤੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਮਿਲੇ ਸਨ। ਗੁਰੂ ਹਰਿਕ੍ਰਿਸ਼ਨ ਜੀ ਨੇ ਉਦੋਂ ਹੀ ਆਪਣੇ ਮਨ ਵਿਚ ਇਹ ਫ਼ੈਸਲਾ ਕਰ ਲਿਆ ਸੀ ਕਿ ਇਸ ਪ੍ਰਫੁਲਤ ਹੋ ਰਹੀ ਜਥੇਬੰਦੀ ਦੀ ਅਗਵਾਈ ਲਈ (ਗੁਰੂ) ਤੇਗ਼ ਬਹਾਦਰ ਜੀ ਤੋਂ ਵੱਧ ਯੋਗ ਪੁਰਸ਼ ਹੋਰ ਕੋਈ ਨਹੀਂ ਹੋ ਸਕਦਾ। ਮਗਰੋਂ ਵਾਪਰਨ ਵਾਲੀਆਂ ਇਤਿਹਾਸਕ ਘਟਨਾਵਾਂ ਇਸ ਗੱਲ ਦੀ ਪੁਸ਼ਟੀ ਕਰਦੀਆਂ ਹਨ ਕਿ ਆਪ ਜੀ ਦਾ ਇਹ ਫ਼ੈਸਲਾ ਕਿਤਨਾ ਸਹੀ ਅਤੇ ਸਮੁੱਚੇ ਦੇਸ਼ ਲਈ ਲਾਹੇਵੰਦ ਸਾਬਤ ਹੋਇਆ। ਜੇ ਗੁਰਗੱਦੀ ਦੀ ਜ਼ਿੰਮੇਵਾਰੀ ਮਹਾਨ ਤਪੱਸਵੀ, ਦੁੱਖ-ਸੁੱਖ ਨੂੰ ਸਮ-ਕਰ ਜਾਣਨ ਵਾਲੇ ਅਤੇ ਲੋਕ ਹਿਤਾਂ ਲਈ ਕੁਰਬਾਨ ਹੋ ਜਾਣ ਵਾਲੇ (ਗੁਰੂ) ਤੇਗ ਬਹਾਦਰ ਜੀ ਦੀ ਥਾਂ ਕਿਸੇ ਮਾਇਆਧਾਰੀ, ਸਵਾਰਥੀ ਜਾਂ ਸਰਕਾਰ ਦਾ ਪੱਖ ਪੂਰਨ ਵਾਲੇ ਵਿਅਕਤੀ ਕੋਲ ਚਲੀ ਜਾਂਦੀ ਤਾਂ ਸਿੱਖ ਧਰਮ ਦੀ ਨੁਹਾਰ ਅੱਜ ਉਹ ਨਾ ਹੁੰਦੀ ਜੋ ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੁਰਬਾਨੀਆਂ ਨੇ ਸਿਰਜੀ ਹੈ। ਸਿੱਖ ਕੌਮ ਉਪਰ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦਾ ਇਹ ਸਭ ਤੋਂ ਵੱਡਾ ਉਪਕਾਰ ਹੈ ਕਿ ਜਿਸ ਮਹਾਂਪੁਰਸ਼ ਦੇ ਹੱਥਾਂ ਵਿੱਚ ਉਨ੍ਹਾਂ ਨੇ ਸਿੱਖੀ ਦੀ ਮਸ਼ਾਲ ਪਕੜਾਈ, ਉਨ੍ਹਾਂ ਸਮੁੱਚੀ ਕੌਮ ਅਤੇ ਦੇਸ਼ ਦੀ ਤਕਦੀਰ ਹੀ ਬਦਲ ਕੇ ਰੱਖ ਦਿੱਤੀ।

**ਜੋਤੀ ਜੋਤਿ ਰਲੀ :**

29 ਮਾਰਚ ਦੀ ਸ਼ਾਮ ਨੂੰ ਰਾਜਾ ਜੈ ਸਿੰਘ ਦੇ ਸਥਾਨ (ਹੁਣ ਬੰਗਲਾ ਸਾਹਿਬ) ਵਿਖੇ ਇਕ ਉਚੇਚਾ ਦੀਵਾਨ ਸਜਿਆ। ਸ਼ਬਦ ਕੀਰਤਨ ਕੀਤਾ ਗਿਆ। ਗੁਰੂ ਜੀ ਦੇ ਆਦੇਸ਼ ਅਨੁਸਾਰ 100/- ਰੁਪਏ ਦੀ ਦੇਗ ਤਿਆਰ ਕਰਵਾ ਕੇ ਸੰਗਤਾਂ ਵਿਚ ਵੰਡੀ ਗਈ। ਗਰੀਬਾਂ ਅਤੇ ਲੋੜਵੰਦਾਂ ਨੂੰ ਕਈ ਪ੍ਰਕਾਰ ਦੀਆਂ ਵਸਤਾਂ ਤੇ ਹੋਰ ਚੀਜ਼ਾਂ ਵੰਡੀਆਂ ਗਈਆਂ। ਦਾਤਾਂ ਲੈਣ ਵਾਲਿਆਂ ਦੀਆਂ ਅੱਖਾਂ ਨਮ ਸਨ, ਪਰ ਦਾਤਾਂ ਦੇਣ ਵਾਲਾ ਸ਼ਾਂਤ, ਅਡੋਲ ਤੇ ਦੈਵੀ ਪ੍ਰਕਾਸ਼ ਨਾਲ ਚਾਨਣ-ਚਾਨਣ ਹੋਇਆ ਦਿੱਲੀ ਦੀਆਂ ਸੰਗਤਾਂ ਦੀਆਂ ਝੋਲੀਆਂ ਭਰ ਰਿਹਾ ਸੀ।

30 ਮਾਰਚ (ਬੁੱਧਵਾਰ) ਸੰਨ 1664 ਵਾਲੇ ਦਿਨ ਸਦਾ ਖੇੜੇ ਤੇ ਖੁਸ਼ੀਆਂ ਵੰਡਦਾ, ਲੋਕਾਂ ਦੇ ਦੁੱਖਾਂ ਵਿਚ ਸ਼ਰੀਕ ਹੋਣ ਤੇ ਉਨ੍ਹਾਂ ਦੇ ਰੋਗ ਕੱਟਣ ਵਾਲਾ ਇਹ ਮਸੀਹਾ ਪਰਮ ਜੋਤੀ ਵਿਚ ਵਿਲੀਨ ਹੋ ਗਿਆ। ਆਪ ਜੀ ਦਾ ਸਸਕਾਰ ਪਿੰਡ ਭੋਗਲ ਦੇ ਨੇੜੇ ਜਮਨਾ ਦੇ ਕੰਢੇ ਕੀਤਾ ਗਿਆ। ਹੁਣ ਇੱਥੇ

ਆਪ ਜੀ ਦੀ ਯਾਦ ਵਿਚ ਗੁਰਦੁਆਰਾ ਬਾਲਾ ਸਾਹਿਬ ਸੁਭਾਇਮਾਨ ਹੈ। ਗੁਰਦੁਆਰਾ ਬਾਲਾ ਸਾਹਿਬ ਦੇ ਪਰੀਸਰ ਵਿਚ ਹੀ ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰ ਕੌਰ (ਮਾਤਾ ਸੁੰਦਰੀ) ਜੀ ਦੇ ਅੰਗੀਠੇ (ਗੁਰਦੁਆਰੇ) ਵੀ ਸੁਭਾਇਮਾਨ ਹਨ। ਇੱਥੇ ਹੁਣ ਰੋਗੀਆਂ ਦੇ ਇਲਾਜ ਲਈ 400 ਬਿਸਤਰਿਆਂ ਵਾਲਾ ਵਿਸ਼ਾਲ ਹਸਪਤਾਲ ਉਸਾਰਿਆ ਜਾ ਰਿਹਾ ਹੈ। ਇਹ ਸਾਰੀ ਸੇਵਾ ਬਾਬਾ ਹਰਬੰਸ ਸਿੰਘ ਜੀ ਕਾਰ ਸੇਵਾ ਵਾਲੇ ਕਰਵਾ ਰਹੇ ਹਨ।

## *: ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਪਾਵਨ ਅਸਥਾਨ :*

ਗੁਰੂ ਨਾਨਕ ਦੇਵ ਜੀ ਦੀ ਉਸਤਤ ਕਰਦਿਆਂ ਭਾਈ ਗੁਰਦਾਸ ਨੇ ਲਿਖਿਆ ਹੈ :

**ਜਿਥੇ ਬਾਬਾ ਪੈਰ ਧਰੇ ਪੂਜਾ ਆਸਣੁ ਥਾਪਣਿ ਸੋਆ।**

ਜਿਸ ਅਸਥਾਨ ਤੇ ਬਾਬੇ (ਨਾਨਕ) ਦੇ ਚਰਨ ਪਏ, ਕਲਿਜੁਗੀ ਜੀਵਾਂ ਲਈ ਉਹੀ ਅਸਥਾਨ ਪੂਜਾ ਅਤੇ ਸਤਿਕਾਰ ਦੇ ਮਹਾਨ ਕੇਂਦਰ ਬਣ ਗਏ। ਅੱਜ ਗੁਰੂ ਬਾਬੇ ਦੀਆਂ ਯਾਦਗਾਰਾਂ ਥਾਂ-ਥਾਂ ਤੇ ਕਾਇਮ ਹਨ। ਸਿੱਖ ਤੇ ਗੈਰ ਸਿੱਖ ਸੰਗਤਾਂ ਇਨ੍ਹਾਂ ਥਾਵਾਂ ਦੇ ਦਰਸ਼ਨ ਕਰਕੇ ਆਪਣੇ ਧੰਨ ਭਾਗ ਸਮਝਦੀਆਂ ਹਨ।

ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ (ਬਾਬੇ ਨਾਨਕ ਦੀ ਅੱਠਵੀਂ ਜੋਤਿ) ਇਸ ਸੰਸਾਰ ਵਿੱਚ ਕੇਵਲ ਅੱਠ ਕੁ ਸਾਲ ਤੱਕ ਵਿਚਰੇ ਤੇ ਫਿਰ ਪਾਰਬ੍ਰਹਮ ਪਰਮੇਸ਼ਵਰ ਦੀ ਜੋਤਿ ਵਿੱਚ ਅਭੇਦ ਹੋ ਗਏ। ਆਪ ਜੀ ਨੇ ਤਿੰਨ ਸਾਲ ਤਕ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲੀ। ਆਪਣੀ ਅਲਪ ਆਯੂ ਦੇ ਬਾਵਜੂਦ ਗੁਰੂ ਹਰਿਕ੍ਰਿਸ਼ਨ ਜੀ ਨੇ ਜਿਸ ਦ੍ਰਿੜ੍ਹਤਾ ਅਤੇ ਸੁਚੱਜਤਾ ਨਾਲ ਸਿੱਖ ਧਰਮ ਦੀ ਅਗਵਾਈ ਕੀਤੀ, ਉਸ ਨੂੰ ਵੇਖ ਕੇ ਸਾਰਾ ਸੰਸਾਰ ਚਕਿਤ ਰਹਿ ਗਿਆ। ਆਪ ਜੀ ਨੇ ਗੁਰਬਾਣੀ ਅਤੇ ਸਿੱਖੀ ਪ੍ਰੰਪਰਾਵਾਂ ਦੀ ਉੱਚਤਾ ਨੂੰ ਕਾਇਮ ਰੱਖਿਆ। ਰਾਮ ਰਾਏ ਅਤੇ ਔਰੰਗਜ਼ੇਬ ਦੀਆਂ ਸਿਆਸੀ ਚਾਲਾਂ ਦੀ ਪ੍ਰਵਾਹ ਨਾ ਕਰਦੇ ਹੋਏ ਬੜੀ ਨਿਡਰਤਾ ਤੇ ਸੂਝ-ਬੂਝ ਨਾਲ ਸਿੱਖ ਜੱਥੇਬੰਦੀ ਨੂੰ ਮਜ਼ਬੂਤ ਕੀਤਾ। ਕੀਰਤਪੁਰ ਸਾਹਿਬ ਤੇ ਪੰਜੋਖਰਾ (ਜ਼ਿਲ੍ਹਾ ਅੰਬਾਲਾ) ਅਤੇ ਦਿੱਲੀ ਵਿੱਚ ਰਹਿੰਦਿਆਂ, ਗਰੀਬਾਂ, ਰੋਗੀਆਂ ਤੇ ਪੀੜਤ ਲੋਕਾਂ ਦੀ ਤਨ, ਮਨ ਤੇ ਧਨ ਨਾਲ ਸੇਵਾ ਕੀਤੀ। ਲੋਕਾਂ ਦੇ ਦੁੱਖਾਂ ਨੂੰ ਆਪਣਾ ਦੁੱਖ ਸਮਝ ਕੇ ਆਪਣਾ ਆਪ ਉਹਨਾਂ ਤੋਂ ਕੁਰਬਾਨ ਕਰ ਦਿੱਤਾ। ਜਦੋਂ ਅਕਾਲ ਪੁਰਖ ਵਿੱਚ ਅਭੇਦ ਹੋ ਜਾਣ ਦਾ ਸਮਾਂ ਨੇੜੇ ਆਇਆ ਤਾਂ ਸਿੱਖ ਕੌਮ ਨੂੰ ਬਾਬਾ ਬਕਾਲੇ ਅਰਥਾਤ ਗੁਰੂ ਤੇਗ ਬਹਾਦਰ ਜੀ ਦੇ ਲੜ ਲਾ ਕੇ 30 ਮਾਰਚ ਸੰਨ 1664 ਈ. ਨੂੰ ਜੋਤੀ ਜੋਤਿ ਸਮਾ ਗਏ।

ਆਪਣੀ ਥੋੜ੍ਹੀ ਜਿਹੀ ਜੀਵਨ ਯਾਤਰਾ ਦੇ ਦੌਰਾਨ ਆਪ ਜਿਥੇ ਜਿਥੇ ਵੀ ਠਹਿਰੇ, ਹੁਣ ਉਹਨਾਂ ਥਾਵਾਂ ਤੇ ਆਪ ਜੀ ਦੀਆਂ ਪਵਿੱਤਰ ਯਾਦਗਾਰਾਂ ਕਾਇਮ ਹਨ। ਹਰ ਰੋਜ਼ ਹਜਾਰਾਂ ਦੀ ਗਿਣਤੀ ਵਿੱਚ ਸ਼ਰਧਾਲੂ ਇਹਨਾਂ ਅਸਥਾਨਾਂ ਦੇ ਦਰਸ਼ਨ ਕਰਕੇ ਆਪ ਮੁਹਾਰੇ ਕਹਿ ਉਠਦੇ ਹਨ :

**ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖਿ ਜਾਇ॥**

**ਸ਼ੀਸ਼ ਮਹਲ :**

ਇਹ ਪਵਿੱਤਰ ਅਸਥਾਨ ਕੀਰਤਪੁਰ ਸਾਹਿਬ (ਰੋਪੜ) ਵਿਖੇ ਹੈ। 7 ਜੁਲਾਈ ਸੰਨ 1656

ਈਸਵੀ ਨੂੰ ਇਥੇ ਹੀ ਗੁਰੂ ਹਰਿਕ੍ਰਿਸ਼ਨ ਜੀ ਨੇ ਗੁਰੂ ਹਰਿ ਰਾਇ ਜੀ ਅਤੇ ਮਾਤਾ ਸੁਲੱਖਣੀ (ਮਾਤਾ ਕ੍ਰਿਸ਼ਨ ਕੌਰ ਜੀ) ਦੇ ਗ੍ਰਹਿ ਵਿਖੇ ਪ੍ਰਕਾਸ਼ ਧਾਰਨ ਕੀਤਾ ਸੀ। ਬਚਪਨ ਤੋਂ ਹੀ ਆਪ ਜੀ ਵਿੱਚ ਅਧਿਆਤਮਕ ਉੱਚਤਾ ਦੇ ਸੰਕੇਤ ਪ੍ਰਗਟ ਹੋਣੇ ਸ਼ੁਰੂ ਹੋ ਗਏ ਸਨ। ਨਿੱਕੀ ਉਮਰ ਵਿੱਚ ਹੀ ਆਪ ਜੀ ਨੇ ਬਹੁਤ ਸਾਰੀ ਬਾਣੀ ਕੰਠ ਕਰ ਲਈ ਸੀ। ਜ਼ਿਕਰ ਆਉਂਦਾ ਹੈ ਕਿ ਜਦੋਂ ਆਪ ਸਿਮਰਨ ਕਰਦੇ ਤੇ ਪ੍ਰਭੂ ਭਗਤੀ ਵਿੱਚ ਲੀਨ ਹੁੰਦੇ ਤਾਂ ਇੰਝ ਲਗਦਾ ਜਿਵੇਂ ਨਿਰੰਕਾਰ ਆਪ ਆਪਣੇ ਦੈਵੀ ਬਾਲ ਰੂਪ ਵਿੱਚ ਪ੍ਰਗਟ ਹੋ ਕੇ ਧਰਤੀ ਤੇ ਉਤਰ ਆਇਆ ਹੈ।

ਗੁਰਦੁਆਰਾ ਸ਼ੀਸ਼ ਮਹਲ ਵਾਲੀ ਥਾਂ ਤੇ ਗੁਰੂ ਹਰਿ ਗੋਬਿੰਦ ਜੀ ਦਾ ਨਿਵਾਸ ਅਸਥਾਨ ਹੋਇਆ ਕਰਦਾ ਸੀ। ਇਸੇ ਘਰ ਵਿੱਚ ਹੀ ਗੁਰੂ ਹਰਿ ਰਾਇ ਜੀ ਨੇ ਅਵਤਾਰ ਧਾਰਿਆ ਸੀ। ਇਥੇ ਹੀ **'ਦਬਸਤਾਨੇ ਮਜ਼ਾਹਿਬ'** ਦਾ ਕਰਤਾ ਮੋਹਸਿਨ ਫਾਨੀ ਗੁਰੂ ਹਰਿ ਗੋਬਿੰਦ ਜੀ ਨੂੰ ਆ ਕੇ ਮਿਲਿਆ ਸੀ। ਇਸ ਸਥਾਨ ਨੂੰ ਗੁਰੂ ਤੇਗ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੀ ਵੀ ਛੋਹ ਪ੍ਰਾਪਤ ਹੋਈ ਸੀ। ਹੁਣ ਇਥੇ ਸਫ਼ੇਦ ਸੰਗਮਰਮਰ ਦੀ ਬਣੀ ਖ਼ੂਬਸੂਰਤ ਇਮਾਰਤ ਸਥਾਪਿਤ ਹੈ। ਸ਼ੀਸ਼ ਮਹਲ ਦਾ ਸਮੁੱਚਾ ਅੰਦਰੂਨੀ ਭਾਗ ਰੰਗ ਬਿਰੰਗੇ ਸ਼ੀਸ਼ੇ ਦੇ ਟੁਕੜਿਆਂ ਦੇ ਕੰਮ ਨਾਲ ਸਜਾਇਆ ਤੇ ਸ਼ਿੰਗਾਰਿਆ ਗਿਆ ਹੈ। ਹਿੰਦੁਸਤਾਨ ਵਿੱਚ ਸ਼ਾਇਦ ਹੀ ਇੰਨਾ ਸੁੰਦਰ ਕੰਮ ਕਿਸੇ ਹੋਰ ਗੁਰਦੁਆਰੇ ਵਿੱਚ ਹੋਇਆ ਹੋਵੇ।

ਸਮਝ ਨਹੀਂ ਆਉਂਦੀ ਅਸੀਂ ਪਾਸਪੋਰਟ ਬਣਵਾ ਕੇ ਵੀਜ਼ਾ ਲੈ ਕੇ ਬਾਬੇ ਨਾਨਕ ਦੀ ਜਨਮ ਭੂਮੀ ਦੇ ਦਰਸ਼ਨ ਕਰਨ ਨੂੰ ਤਾਂ ਬੜੇ ਉਤਸੁਕ ਹੁੰਦੇ ਹਾਂ ਪਰ ਕੀਰਤਪੁਰ ਸਾਹਿਬ ਸਥਿਤ ਇਸ ਪਵਿੱਤਰ ਅਸਥਾਨ (ਗੁਰਦੁਆਰਾ ਸ਼ੀਸ਼ ਮਹੱਲ) ਜਿਥੇ ਗੁਰੂ ਨਾਨਕ ਦੇਵ ਜੀ ਦੀ ਸਤਵੀਂ ਤੇ ਅੱਠਵੀਂ ਜੋਤਿ ਨੇ ਪ੍ਰਕਾਸ਼ ਧਾਰਨ ਕੀਤਾ ਕਿਉਂ ਮਨ ਵਿੱਚ ਉਸੇ ਤੀਬਰਤਾ ਨਾਲ ਦਰਸ਼ਨ ਕਰਨ ਦੀ ਰੀਝ ਨਹੀਂ ਰੱਖਦੇ?

**ਗੁਰਦੁਆਰਾ ਕੋਟ ਸਾਹਿਬ (ਕੀਰਤਪੁਰ)**

ਇਥੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪੀ ਗਈ ਸੀ। ਜਦੋਂ ਗੁਰੂ ਹਰਿ ਰਾਇ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਆਇਆ ਵੇਖਿਆ ਤਾਂ ਉਹਨਾਂ ਨੇ ਗੁਰਦੁਆਰਾ ਕੋਟ ਸਾਹਿਬ ਦੇ ਸਥਾਨ ਤੇ ਇੱਕ ਉਚੇਚਾ ਦੀਵਾਨ ਸਜਾਇਆ। ਆਸਾ ਦੀ ਵਾਰ ਦੇ ਕੀਰਤਨ ਮਗਰੋਂ ਆਪ ਜੀ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਜਿਸ ਢੰਗ ਨਾਲ ਰਾਮ ਰਾਏ ਨੇ ਔਰੰਗਜ਼ੇਬ ਪਾਤਸ਼ਾਹ ਨੂੰ ਖੁਸ਼ ਕਰਨ ਲਈ ਗੁਰੂ ਨਾਨਕ ਦੀ ਬਾਣੀ ਨੂੰ ਗਲਤ ਪੇਸ਼ ਕਰਕੇ ਮਾਨਸਿਕ ਕਮਜ਼ੋਰੀ ਦਾ ਪ੍ਰਗਟਾਵਾ ਕੀਤਾ ਹੈ, ਇਹ ਭੁਲ ਮਾਫ਼ ਨਹੀਂ ਕੀਤੀ ਜਾ ਸਕਦੀ। ਇਸ ਜਥੇਬੰਦੀ (ਸਿੱਖ ਧਰਮ) ਨੂੰ ਕੋਈ ਨਿਡਰ ਤੇ ਪਵਿੱਤਰ ਆਤਮਾ ਦਾ ਸੁਆਮੀ ਹੀ ਅੱਗੇ ਲਿਜਾ ਸਕਦਾ ਹੈ। ਅਸੀਂ ਅੱਜ ਤੋਂ ਆਪਣੀ ਜੋਤਿ ਬਾਲ (ਗੁਰੂ) ਹਰਿਕ੍ਰਿਸ਼ਨ ਵਿੱਚ ਟਿਕਾਣ ਦਾ ਨਿਸ਼ਚਾ ਕਰ ਲਿਆ ਹੈ। ਤੁਸਾਂ ਉਹਨਾਂ ਨੂੰ ਹੀ ਨਾਨਕ ਦਾ ਰੂਪ ਕਰਕੇ ਜਾਣਨਾ।

ਇਸ ਮਗਰੋਂ ਗੁਰੂ ਹਰਿ ਰਾਇ ਜੀ ਨੇ ਸੰਗਤਾਂ ਦੇ ਰੂ-ਬ-ਰੂ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰੂ ਸਥਾਪਿਤ ਕਰ ਦਿੱਤਾ। ਥੋੜ੍ਹੇ ਹੀ ਦਿਨਾਂ ਉਪਰੰਤ 6 ਅਕਤੂਬਰ ਸੰਨ 1661 ਈਸਵੀ ਨੂੰ ਗੁਰੂ ਹਰਿ ਰਾਇ ਜੀ ਜੋਤੀ ਜੋਤਿ ਸਮਾ ਗਏ। ਜਿਸ ਥਾਂ ਤੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪੀ ਗਈ

ਸੀ, ਉਥੇ ਹੁਣ ਗੁਰਦੁਆਰਾ ਕੋਟ ਸਾਹਿਬ ਦੀ ਨਵੀਂ ਤੇ ਵਿਸ਼ਾਲ ਇਮਾਰਤ ਸਥਾਪਿਤ ਹੈ।

ਗੁਰਦੁਆਰਾ ਸ਼ੀਸ਼ ਮਹੱਲ ਤੇ ਕੋਟ ਸਾਹਿਬ ਦੇ ਨਾਲ ਲੰਗਰ ਦਾ ਪ੍ਰਬੰਧ ਹੈ। ਆਏ ਗਏ ਯਾਤਰੂਆਂ ਅਤੇ ਹੋਰ ਲੋੜਵੰਦਾਂ ਦੀ ਚਾਹ, ਲੰਗਰ ਇਤਿਆਦਿ ਨਾਲ ਬੜੇ ਚਾਅ ਤੇ ਪਿਆਰ ਨਾਲ ਸੇਵਾ ਕੀਤੀ ਜਾਂਦੀ ਹੈ। ਗੁਰਦੁਆਰਾ ਸਾਹਿਬ ਦੇ ਅਹਾਤੇ ਵਿੱਚ ਹੀ ਛੋਟੇ ਬੱਚਿਆਂ ਨੂੰ ਪੰਜਾਬੀ, ਹਿੰਦੀ ਤੇ ਗਣਿਤ ਆਦਿ ਵਿਸ਼ਿਆਂ ਦੀ ਸਿੱਖਿਆ ਦਿੱਤੀ ਜਾਂਦੀ ਹੈ। ਸ਼ੀਸ਼ ਮਹੱਲ ਦੇ ਨਾਲ ਹੀ ਗੁਰੂ ਹਰਿ ਰਾਇ ਜੀ ਦਾ (ਦਵਾਖਾਨਾ) ਡਿਸਪੈਂਸਰੀ ਹੋਇਆ ਕਰਦੀ ਸੀ। ਗੁਰੂ ਹਰਿਕ੍ਰਿਸ਼ਨ ਜੀ ਕਈ ਵਾਰੀ ਇਸ ਡਿਸਪੈਂਸਰੀ ਵਿੱਚ ਆ ਕੇ ਰੋਗੀਆਂ ਦੇ ਇਲਾਜ ਵਿੱਚ ਗੁਰੂ ਪਿਤਾ (ਗੁਰੂ ਹਰਿ ਰਾਏ ਜੀ) ਨਾਲ ਮਿਲ ਕੇ ਉਹਨਾਂ ਦੀ ਸੇਵਾ ਕਰਿਆ ਕਰਦੇ ਸਨ। ਇਹ ਲਗਨ ਆਪ ਜੀ ਵਿੱਚ ਗੁਰੂ ਪਦਵੀ ਧਾਰਨ ਕਰਨ ਤੋਂ ਬਾਅਦ ਵੀ ਬਣੀਂ ਰਹੀ। ਇਹੀ ਕਾਰਨ ਸੀ ਕਿ ਆਪ ਜੀ ਦੇ ਦਰਬਾਰ ਵਿੱਚ ਸਦਾ ਰੋਗੀਆਂ ਤੇ ਕੁਸ਼ਟੀਆਂ ਦੀ ਭੀੜ ਲਗੀ ਰਹਿੰਦੀ ਸੀ। ਬਹੁਤ ਸਾਰੇ ਰੋਗੀ ਆਪ ਜੀ ਦਾ ਦਰਸ਼ਨ ਕਰਦੇ ਅਤੇ ਨਾਮ ਰੂਪੀ ਅੰਮ੍ਰਿਤ ਦੀ ਬਖਸ਼ਿਸ਼ ਪ੍ਰਾਪਤ ਕਰਕੇ ਹੀ ਰਾਜੀ ਹੋ ਜਾਂਦੇ ਸਨ।

**ਰਾਮ ਰਾਏ ਦੀ ਵਿਰੋਧਤਾ :**

ਗੁਰਗੱਦੀ ਨਾ ਮਿਲਣ ਤੇ ਰਾਮ ਰਾਏ ਬਹੁਤ ਕਲਪਿਆ। ਉਸ ਨੇ ਔਰੰਗਜ਼ੇਬ ਦੇ ਦਰਬਾਰ ਵਿੱਚ ਜਾ ਕੇ ਫਰਿਆਦ ਕੀਤੀ ਤੇ ਕਿਹਾ ਕਿ ਗੁਰੂ ਹਰਿ ਰਾਏ ਜੀ ਦਾ ਵੱਡਾ ਸਪੁੱਤਰ ਹੋਣ ਦੇ ਨਾਤੇ ਗੁਰਗੱਦੀ ਉਸ ਨੂੰ ਦੁਆਈ ਜਾਵੇ। ਔਰੰਗਜ਼ੇਬ ਗੁਰੂ ਘਰ ਵਿੱਚ ਪਾੜ ਪਾ ਕੇ ਸਿੱਖ ਧਰਮ ਤੇ ਸਿੱਖ ਜਥੇਬੰਦੀ ਨੂੰ ਕਮਜ਼ੋਰ ਕਰਨਾ ਚਾਹੁੰਦਾ ਸੀ। ਉਸ ਲਈ ਇਹ ਬਹੁਤ ਵਧੀਆ ਮੌਕਾ ਸੀ ਕਿ ਗੁਰਗੱਦੀ ਦਾ ਇੱਕ ਹੋਰ ਦਾਅਵੇਦਾਰ ਉਸ ਦੀ ਸਹਾਇਤਾ ਲੈ ਕੇ ਸਿੱਖਾਂ ਦਾ ਗੁਰੂ ਬਣਨਾ ਚਾਹੁੰਦਾ ਸੀ। ਉਸ ਨੇ ਰਾਮ ਰਾਏ ਨੂੰ ਹੌਂਸਲਾ ਦਿੱਤਾ ਤੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਆਉਣ ਲਈ ਸੁਨੇਹਾ ਲਿਖ ਭੇਜਿਆ।

ਗੁਰੂ ਹਰਿਕ੍ਰਿਸ਼ਨ ਜੀ ਔਰੰਗਜ਼ੇਬ ਦੇ ਮੱਥੇ ਨਹੀਂ ਸਨ ਲਗਣਾ ਚਾਹੁੰਦੇ। ਉਹਨਾਂ ਨੇ ਦਿੱਲੀ ਆਉਣ ਤੋਂ ਇਨਕਾਰ ਕਰ ਦਿੱਤਾ। ਰਾਮ ਰਾਏ ਨੇ ਫਿਰ ਸਭ ਨੂੰ ਚੁੱਕਿਆ ਤੇ ਔਰੰਗਜ਼ੇਬ ਨੂੰ ਭੜਕਾਇਆ ਕਿ ਕਿਸੇ ਵੇਲੇ ਇਸ ਨਵੇਂ ਧਰਮ ਤੇ ਸਿੱਖ ਜਥੇਬੰਦੀ ਕੋਲੋਂ ਤੁਹਾਨੂੰ ਵੀ ਖਤਰਾ ਹੋ ਸਕਦਾ ਹੈ। ਔਰੰਗਜ਼ੇ ਬ ਨੇ ਨੀਤੀ ਤੋਂ ਕੰਮ ਲਿਆ ਤੇ ਉਸ ਨੇ ਮਿਰਜ਼ਾ ਰਾਜਾ ਜੈ ਸਿੰਘ ਰਾਹੀਂ ਦੁਬਾਰਾ ਬੇਨਤੀ ਕਰ ਭੇਜੀ ਕਿ ਉਹ (ਔਰੰਗਜ਼ੇਬ) ਗੁਰੂ ਹਰਿਕ੍ਰਿਸ਼ਨ ਜੀ ਦੇ ਦਰਸ਼ਨ ਕਰਨ ਦੀ ਤਮੰਨਾ ਰੱਖਦਾ ਹੈ। ਇਸ ਕੰਮ ਲਈ ਮਿਰਜ਼ਾ ਰਾਜਾ ਜੈ ਸਿੰਘ ਨੇ ਪਰਸਾ ਨਾਮ ਦੇ ਇੱਕ ਵਿਅਕਤੀ ਨੂੰ ਕੀਰਤਪੁਰ ਸਾਹਿਬ ਗੁਰੂ ਜੀ ਦੇ ਦਰਬਾਰ ਵਿੱਚ ਭੇਜਿਆ ਤੇ ਵਿਸ਼ਵਾਸ ਦੁਆਇਆ ਕਿ ਦਿੱਲੀ ਪਹੁੰਚਣ ਤੇ ਗੁਰੂ ਜੀ ਦਾ ਯਥਾ ਯੋਗ ਸਨਮਾਨ ਕੀਤਾ ਜਾਏਗਾ ਤੇ ਉਹਨਾਂ ਦੇ ਰਹਿਣ ਦਾ ਪੂਰਾ ਪ੍ਰਬੰਧ ਉਹ ਆਪਣੇ ਨਿਵਾਸ ਅਸਥਾਨ ਤੇ ਕਰੇਗਾ, ਜਿਥੇ ਹੁਣ ਗੁਰਦੁਆਰਾ ਬੰਗਲਾ ਸਾਹਿਬ ਸਥਾਪਿਤ ਹੈ।

ਮੁਖੀ ਸਿੱਖਾਂ ਦੀ ਸਲਾਹ ਤੇ ਗੁਰੂ ਹਰਿਕ੍ਰਿਸ਼ਨ ਜੀ ਨੇ ਦਿੱਲੀ ਜਾਣਾ ਪ੍ਰਵਾਨ ਕਰ ਲਿਆ। ਉਹਨਾਂ ਦੇ ਨਾਲ ਭਾਈ ਸੰਤ ਰਾਮ ਸੰਗਤੀਆ, ਸਤੀ ਰਾਮ, ਭਾਈ ਗੁਰਦਿੱਤਾ ਬ੍ਰਿਧ ਬੰਸ ਦਾ, ਭਾਈ ਗੁਰਬਖਸ਼, ਭਾਈ ਦਰਘਾ ਮੱਲ, ਪੰਜਾਬਾ ਮਸੰਦ, ਮਾਤਾ ਸੁੱਖਣੀ (ਮਾਤਾ ਕ੍ਰਿਸ਼ਨ ਕੌਰ ਜੀ) ਅਤੇ ਕੁੱਝ ਹੋਰ ਸਿਆਣੇ

ਤੇ ਗੰਭੀਰ ਸਿੱਖ ਵੀ ਸਨ। ਕੀਰਤਪੁਰ ਤੋਂ ਚੱਲ ਕੇ ਗੁਰੂ ਜੀ ਨੇ ਪਹਿਲਾ ਵੱਡਾ ਪੜਾ ਪੰਜੋਖਰਾ (ਜ਼ਿਲ੍ਹਾ ਅੰਬਾਲਾ) ਵਿਖੇ ਕੀਤਾ। ਪੰਜੋਖਰਾ ਪੁੱਜਣ ਤੋਂ ਪਹਿਲਾਂ ਗੁਰੂ ਜੀ ਰਾਹ ਵਿਚ ਥਾਂ-ਥਾਂ ਤੇ ਰੁਕ ਕੇ ਗੁਰਮਤਿ ਦਾ ਪ੍ਰਚਾਰ ਕਰਦੇ ਆਏ ਸਨ। ਇੱਕ ਦਿਨ ਇੱਕ ਕੁਸ਼ਟੀ ਬ੍ਰਾਹਮਣ ਗੁਰੂ ਜੀ ਦੀ ਪਾਲਕੀ ਅੱਗੇ ਆ ਕੇ ਖਲੋ ਗਿਆ। ਬੇਨਤੀ ਕੀਤੀ ਕਿ ਹੇ ਕਲਿਜੁਗ ਦੇ ਤਾਰਨਹਾਰੇ ਮੈਂ ਬਹੁਤ ਦੁਖੀ ਹਾਂ, ਮੈਨੂੰ ਕੋਹੜ ਦੀ ਬੀਮਾਰੀ ਹੈ, ਮੈਨੂੰ ਉਸ ਤੋਂ ਛੁਟਕਾਰਾ ਦੁਆਉ। ਗੁਰੂ ਜੀ ਨੇ ਉਸ ਬ੍ਰਾਹਮਣ ਵਲ ਮਿਹਰ ਭਰੀ ਨਜ਼ਰ ਨਾਲ ਵੇਖਿਆ ਤੇ ਫੁਰਮਾਇਆ 'ਨਿਰੰਕਾਰ ਭਲੀ ਕਰੇਗਾ।' ਕਹਿੰਦੇ ਹਨ ਗੁਰੂ ਜੀ ਦੁਆਰਾ ਇਹ ਬਚਨ ਕਹਿਣ ਦੀ ਦੇਰ ਸੀ ਕਿ ਉਹ ਬ੍ਰਾਹਮਣ ਤਤਕਾਲ ਅਰੋਗ ਹੋ ਗਿਆ। ਗੁਰੂ ਜੀ ਦੀ ਉਪਮਾ (ਵਡਿਆਈ) ਫੁੱਲਾਂ ਦੀ ਮਹਿਕ ਵਾਂਗ ਚੁਪਾਸੀਂ ਫੈਲ ਗਈ।

**ਗੁਰਦੁਆਰਾ ਸ੍ਰੀ ਪੰਜੋਖਰਾ ਸਾਹਿਬ :**

ਇਹ ਗੁਰਦੁਆਰਾ ਅੰਬਾਲਾ ਸ਼ਹਿਰ ਤੋਂ ਕਰੀਬ 6 ਮੀਲ ਉੱਤਰ ਪੂਰਬ ਵਲ ਪਿੰਡ ਪੰਜੋਖਰਾ ਤੋਂ ਇੱਕ ਫਰਲਾਂਗ ਦੀ ਦੂਰੀ ਤੇ ਹੈ। ਕੀਰਤਪੁਰ ਸਾਹਿਬ ਤੋਂ ਚਲ ਕੇ ਗੁਰੂ ਹਰਿਕ੍ਰਿਸ਼ਨ ਸਾਹਿਬ ਇਥੇ ਹੀ ਆ ਕੇ ਰੁਕੇ ਸਨ। ਗੁਰਦੁਆਰੇ ਦੀ ਇਮਾਰਤ ਸਾਦਾ ਪਰ ਬੜੀ ਖੂਬਸੂਰਤ ਹੈ। ਇਸ ਦੇ ਨਾਲ ਇੱਕ ਸਰੋਵਰ ਹੈ ਜਿਸ ਨੂੰ ਗੁਰੂ ਸਰ ਸਰੋਵਰ ਕਹਿੰਦੇ ਹਨ। ਕਈ ਲੋਕ ਜਿੰਨ੍ਹਾਂ ਦੇ ਬੱਚੇ ਗੁੰਗੇ ਬੋਲੇ ਜਾਂ ਹੋਰ ਸਰੀਰਕ ਬੀਮਾਰੀਆਂ ਦੇ ਸ਼ਿਕਾਰ ਹੁੰਦੇ ਹਨ, ਉਹ ਉਹਨਾਂ ਨੂੰ ਇਥੇ ਲਿਆ ਕੇ ਇਸ਼ਨਾਨ ਕਰਾਉਂਦੇ ਹਨ। ਸੱਚੀ ਸ਼ਰਧਾ ਤੇ ਨਿਸ਼ਚਾ ਰੱਖ ਕੇ ਇਸ਼ਨਾਨ ਕਰਨ ਵਾਲੇ ਅਨੇਕਾਂ ਰੋਗੀ ਇਸ ਥਾਂ ਤੇ ਆ ਕੇ ਠੀਕ ਹੋ ਜਾਂਦੇ ਹਨ।

**ਗੁਰਦੁਆਰਾ ਬੰਗਲਾ ਸਾਹਿਬ :**

ਗੁਰਦੁਆਰਾ ਬੰਗਲਾ ਸਾਹਿਬ ਦੀ ਮੌਜੂਦਾ ਇਮਾਰਤ ਗੋਲ ਡਾਕਖਾਨੇ ਦੇ ਕੋਲ ਅਸ਼ੋਕਾ ਰੋਡ, ਨਵੀਂ ਦਿੱਲੀ ਦੇ ਪਿਛਲੇ ਪਾਸੇ ਇੱਕ ਵਿਸ਼ਾਲ ਚਬੂਤਰੇ ਉਪਰ ਬਣੀ ਹੋਈ ਹੈ। ਗੁਰਦੁਆਰੇ ਦੇ ਬਾਹਰੀ ਮੱਥੇ ਤੋਂ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਇਮਾਰਤ ਇੱਕ ਮੰਜਲਾ ਹੈ, ਪਰ ਗੁਰਦੁਆਰਾ ਸਾਹਿਬ ਦੇ ਅੰਦਰ ਦਾਖਲ ਹੁੰਦਿਆਂ ਇਹ ਭਰਮ ਦੂਰ ਹੋ ਜਾਂਦਾ ਹੈ। (ਇਹ ਅੱਜ ਤੋਂ ਕੁੱਝ ਸਾਲ ਪਹਿਲਾਂ ਦੀ ਇਮਾਰਤ ਦਾ ਦ੍ਰਿਸ਼ ਸੀ) ਮੁੱਖ ਦੁਆਰ ਦੇ ਸੱਜੇ ਪਾਸੇ 'ਚੁਬੱਚਾ' ਹੈ, ਜਿਥੇ ਜਲ ਵਰਤਾਉਣ ਤੇ ਜਲ ਛਕਣ ਵਾਲਿਆਂ ਦੀ ਨਿਰੰਤਰ ਭੀੜ ਲੱਗੀ ਰਹਿੰਦੀ ਹੈ। ਇਸ ਜਲ ਵਿੱਚ ਕੁੱਝ ਐਸੀ ਬਰਕਤ ਹੈ ਕਿ ਹਜਾਰਾਂ 'ਸੁੱਕੇ' 'ਹਰੇ' ਹੋਏ ਹਨ ਤੇ ਹਜਾਰਾਂ ਤੇ ਲੱਖਾਂ ਨੂੰ ਸਰੀਰਕ ਰੋਗਾਂ ਤੋਂ ਨਜਾਤ ਮਿਲੀ ਹੈ।

ਚੁਬੱਚੇ ਦੀ ਸ਼ਕਲ ਦਾ ਇੱਕ ਹੋਰ ਭਵਨ ਕੁੱਝ ਸਾਲ ਹੋਏ, ਗੁਰਦੁਆਰੇ ਦੇ ਮੁੱਖ ਦੁਆਰ ਦੇ ਖੱਬੇ ਪਾਸੇ ਉਸਾਰਿਆ ਗਿਆ ਸੀ। ਅਜਿਹਾ ਗੁਰਦੁਆਰੇ ਦੀ ਸਮਿਟਰੀ (ਸਮਰੂਪਤਾ) ਨੂੰ ਧਿਆਨ ਵਿੱਚ ਰੱਖ ਕੇ ਕੀਤਾ ਗਿਆ ਹੈ। ਚੁਬੱਚੇ ਦੇ ਸਾਹਮਣੇ ਸੰਗਮਰਮਰ ਦਾ ਬਣਿਆ ਵਿਸ਼ਾਲ ਫਰਸ਼ ਹੈ। ਇਸ ਫਰਸ਼ ਦੇ ਇਕ ਕੋਨੇ ਵਿੱਚ ਕੇਸਰੀ ਰੰਗ ਦਾ ਉੱਚਾ ਨਿਸ਼ਾਨ ਸਾਹਿਬ ਝੂਲਦਾ ਹੈ।

ਗੁਰਦੁਆਰੇ ਦੇ ਮੁੱਖ ਹਾਲ ਦੇ ਦੋ ਭਾਗ ਹਨ। ਦਰਮਿਆਨ ਵਿਚ ਸੋਨੇ ਦੀ ਬੜੀ ਖੂਬਸੂਰਤ ਪਾਲਕੀ ਹੈ ਜਿਸ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਖਿਆਲ ਕੀਤਾ ਜਾਂਦਾ

ਹੈ ਕਿ ਇਹੀ ਉਹ ਅਸਥਾਨ ਹੈ ਜਿਥੇ ਗੁਰੂ ਹਰਿਕ੍ਰਿਸ਼ਨ ਜੀ ਆ ਕੇ ਟਿਕੇ ਸਨ। ਚੁਬੱਚੇ ਵਾਲੀ ਥਾਂ ਤੇ ਉਹਨਾਂ ਆਪਣੇ ਚਰਣਾਮ੍ਰਿਤ ਨਾਲ ਕਈਆਂ ਦੇ ਰੋਗ ਕੱਟੇ ਤੇ ਉਨ੍ਹਾਂ ਨੂੰ ਸਿੱਖੀ ਧਾਰਨ ਕਰਾਈ ਸੀ। ਹੁਣ ਬਾਬਾ ਹਰਬੰਸ ਸਿੰਘ ਜੀ ਅਤੇ ਉਹਨਾਂ ਦੇ ਸੇਵਕਾਂ ਅਤੇ ਦਿੱਲੀ ਦੀਆਂ ਸੰਗਤ ਦੇ ਉੱਦਮ ਨਾਲ ਚੁਬੱਚੇ ਵਾਲੀ ਦਿਸ਼ਾ ਵੱਲ ਠੰਡੇ ਤੇ ਨਿਰਮਲ ਜਲ ਦਾ ਸਰੋਵਰ, ਸੰਗਮਰਮਰ ਦੀ ਪ੍ਰਕਰਮਾ ਤੇ ਬਰਾਂਡੇ ਗੁਰਦੁਆਰੇ ਦੀ ਖੂਬਸੂਰਤੀ ਵਿੱਚ ਚਾਰ ਚੰਨ ਲਗਾ ਰਹੇ ਹਨ। ਗੁਰਦੁਆਰੇ ਦਾ ਸੁਨਹਿਰੀ ਗੁੰਬਦ ਕਈ ਮੀਲ ਦੂਰ ਤੋਂ ਹੀ ਵੇਖਿਆ ਜਾ ਸਕਦਾ ਹੈ। ਕੁੱਝ ਸਾਲ ਹੋਏ ਸੁਨਹਿਰੀ ਗੁੰਬਦ ਅਤੇ ਛੱਤਰੀਆਂ ਉਪਰ ਲੱਗਾ ਹੋਇਆ ਸੋਨਾ ਸੰਗਤਾਂ ਦੇ ਸਹਿਯੋਗ ਨਾਲ ਇਕੱਠਾ ਕੀਤਾ ਗਿਆ ਸੀ।

ਗੁਰਦੁਆਰੇ ਦੇ ਪਿਛਲੇ ਪਾਸੇ ਗੁਰੂ ਹਰਿਕ੍ਰਿਸ਼ਨ ਜੀ ਦੇ ਨਾਮ ਤੇ ਲੜਕੀਆਂ ਦਾ ਸੀਨੀਅਰ ਸੈਕੰਡਰੀ ਸਕੂਲ ਚਲ ਰਿਹਾ ਹੈ (ਹੁਣ ਇਸ ਸਕੂਲ ਨੂੰ ਗੁਰਦੁਆਰਾ ਮਾਤਾ ਸੁੰਦਰੀ ਵਾਲੀ ਥਾਂ 'ਤੇ ਤਬਦੀਲ ਕੀਤਾ ਜਾ ਰਿਹਾ ਹੈ)। ਜੋੜਾ ਘਰ ਦੇ ਨਾਲ ਗੁਰੂ ਜੀ ਦੇ ਨਾਮ ਤੇ ਚਲਾਇਆ ਜਾ ਰਿਹਾ ਹਸਪਤਾਲ ਹੈ ਜਿੱਥੇ ਦੇਸ਼ ਵਿਦੇਸ਼ ਤੋਂ ਪੜ੍ਹ ਕੇ ਆਏ ਕਈ ਬੀਮਾਰੀਆਂ ਦੇ ਮਾਹਿਰ ਡਾਕਟਰ ਰੋਗੀਆਂ ਦਾ ਮੁਫ਼ਤ ਇਲਾਜ ਕਰਦੇ ਹਨ। ਖੱਬੇ ਹੱਥ ਵਾਲੇ ਜੋੜਾ ਘਰ ਦੇ ਨਾਲ ਕੁਝ ਪਉੜੀਆਂ ਉਤਰਦਿਆਂ ਹੀ ਸ੍ਰ. ਬਘੇਲ ਸਿੰਘ ਦੇ ਨਾਮ ਤੇ ਸਥਾਪਿਤ ਕੀਤਾ ਗਿਆ ਅਜਾਇਬ ਘਰ ਹੈ। ਸ੍ਰ. ਬਘੇਲ ਸਿੰਘ ਜੀ ਨੇ 11 ਮਾਰਚ 1783 ਈਸਵੀ ਵਿੱਚ ਦਿੱਲੀ ਨੂੰ ਜਿੱਤ ਕੇ ਪਹਿਲੀ ਵਾਰ ਗੁਰੂ ਨਾਨਕ ਸਾਹਿਬ ਜੀ , ਗੁਰੂ ਹਰਿਗੋਬਿੰਦ ਸਾਹਿਬ ਜੀ, ਗੁਰੂ ਹਰਿਕ੍ਰਿਸ਼ਨ ਜੀ, ਗੁਰੂ ਤੇਗ ਬਹਾਦਰ ਸਾਹਿਬ ਜੀ, ਗੁਰੂ ਗੋਬਿੰਦ ਸਿੰਘ ਜੀ, ਬਾਬਾ ਬੰਦਾਂ ਸਿੰਘ ਬਹਾਦਰ ਤੇ ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਕੌਰ ਜੀ ਦੀਆਂ ਯਾਦਗਾਰਾਂ ਕਾਇਮ ਕੀਤੀਆਂ ਸਨ।

ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਤਿੰਨ ਸੁੰਦਰ ਚਿੱਤਰ ਇਸ ਅਜਾਇਬ ਘਰ ਵਿੱਚ ਦੋ ਵੱਡੇ ਹਾਲ ਕਮਰਿਆਂ ਵਿੱਚ ਸੁਸ਼ੋਭਿਤ ਹਨ। ਇਹਨਾਂ ਵਿੱਚੋਂ ਇੱਕ ਚਿੱਤਰ ਸ੍ਰ. ਕਿਰਪਾਲ ਸਿੰਘ ਆਰਟਿਸਟ ਤੇ ਇੱਕ ਸ੍ਰ. ਸੋਹਣ ਸਿੰਘ ਨਕਾਸ਼ ਦਾ ਬਣਾਇਆ ਹੋਇਆ ਹੈ। ਇੱਕ ਤਸਵੀਰ ਵਿੱਚ ਗੁਰੂ ਹਰਿਕ੍ਰਿਸ਼ਨ ਜੀ ਗੂੰਗੇ ਦੇ ਸਿਰ ਤੇ ਸੋਟੀ ਰੱਖ ਕੇ ਉਸ ਕੋਲੋਂ ਗੀਤਾ ਦੇ ਅਰਥ ਕਰਵਾ ਰਹੇ ਹਨ, ਦੂਜੇ ਚਿੱਤਰ ਵਿੱਚ ਰੋਗੀ ਬੱਚੇ ਤੇ ਬੀਮਾਰ ਲੋਕ ਚੁਬੱਚੇ 'ਚੋਂ ਅੰਮ੍ਰਿਤ ਲੈ ਰਹੇ ਹਨ ਤੇ ਗੁਰੂ ਹਰਿਕ੍ਰਿਸ਼ਨ ਜੀ ਰੋਗੀਆਂ ਦੇ ਰੋਗ ਦੂਰ ਕਰ ਰਹੇ ਹਨ ਅਤੇ ਤੀਸਰੇ ਚਿੱਤਰ ਵਿੱਚ ਇੱਕ ਕੁਸ਼ਟੀ ਬ੍ਰਾਹਮਣ ਗੁਰੂ ਜੀ ਦੀ ਪਾਲਕੀ ਰੋਕ ਕੇ ਖੜਾ ਹੈ ਜਿਸ ਵੱਲ ਬਖਸ਼ਿਸ਼ ਦੀ ਨਜਰ ਕਰਕੇ ਗੁਰੂ ਜੀ ਨੇ ਉਸ ਨੂੰ ਅਰੋਗ ਕਰ ਦਿੱਤਾ ਸੀ।

ਨਵਾਂ ਬਣਿਆ ਲੰਗਰ ਹਾਲ ਬਹੁਤ ਸੋਹਣਾ ਤੇ ਬਹੁਤ ਮਜਬੂਤ ਹੈ। ਇਸ ਵਿੱਚ ਇੱਕੋ ਸਮੇਂ ਪੰਜ ਤੋਂ ਦਸ ਹਜ਼ਾਰ ਦੇ ਕਰੀਬ ਸੰਗਤ ਗੁਰੂ ਦਾ ਲੰਗਰ ਛਕ ਸਕਦੀ ਹੈ। ਇਸ ਥਾਂ ਤੇ ਹਰ ਰੋਜ਼ ਹਜ਼ਾਰਾਂ ਨਰ, ਨਾਰੀ, ਬੱਚੇ, ਬੁੱਢੇ ਤੇ ਗਰੀਬ ਲੋਕ ਆ ਕੇ ਦੋਵੇਂ ਵਕਤ ਲੰਗਰ ਛਕਦੇ ਹਨ। ਲੰਗਰ ਉਪਰ ਗੁਰਦੁਆਰੇ ਦੇ ਲੱਖਾਂ ਰੁਪਏ ਹਰ ਸਾਲ ਖਰਚ ਹੋ ਜਾਂਦੇ ਹਨ। ਪ੍ਰਬੰਧਕਾਂ ਨੂੰ ਚਾਹੀਦਾ ਹੈ ਕਿ ਲੰਗਰ ਉਪਰ ਲੱਖਾਂ ਰੁਪਏ ਸਾਲਾਨਾ ਦੇ ਖਰਚ ਨੂੰ ਕੁਝ ਘਟਾ ਕੇ ਬਾਕੀ ਪੈਸਾ ਸਿੱਖ ਬੱਚਿਆਂ ਦੀ ਪੜਾਈ, ਗਰੀਬ ਬੱਚਿਆਂ ਦੀਆਂ ਫੀਸਾਂ ਤੇ ਸਰਦੀ ਦੇ ਦਿਨਾਂ ਲਈ ਗਰਮ ਕਪੜੇ, ਸਿੱਖੀ ਪ੍ਰਚਾਰ ਤੇ ਵਿਦਵਾਨਾਂ ਕੋਲੋਂ ਸਿੱਖ ਧਰਮ ਸਬੰਧੀ ਖੋਜ ਭਰਪੂਰ ਪੁਸਤਕਾਂ ਲਿਖਵਾਣ ਅਤੇ ਤਕਨੀਕੀ ਅਦਾਰੇ ਕਾਇਮ ਕਰਨ ਉਪਰ ਖਰਚ ਕਰਨ।

ਇਸ ਨਾਲ ਸਿੱਖ ਧਰਮ ਦੀ ਵਧੇਰੇ ਸੇਵਾ ਹੋ ਸਕਦੀ ਹੈ। ਗੁਰੂ ਅਮਰਦਾਸ ਜੀ ਨੇ ਲੰਗਰ ਤੇ ਪੰਗਤ ਦੀ ਪ੍ਰਥਾ ਊਚ-ਨੀਚ ਦੇ ਫਰਕ ਨੂੰ ਮਿਟਾਣ ਤੇ ਸਿੱਖੀ ਦੀ ਫੁਲਵਾੜੀ ਨੂੰ ਪ੍ਰਫੁਲਤ ਕਰਨ ਲਈ ਜਾਰੀ ਕੀਤੀ ਸੀ। ਗੁਰੂ ਹਰਿਕ੍ਰਿਸ਼ਨ ਜੀ ਦੇ ਨਾਮ ਤੇ ਦਿੱਲੀ ਵਿੱਚ ਅਨੇਕ ਪਬਲਿਕ ਸਕੂਲ ਚਲ ਰਹੇ ਹਨ ਜਿਹਨਾਂ ਵਿੱਚੋਂ ਵਿਸ਼ੇਸ਼ ਤੌਰ 'ਤੇ ਇੰਡੀਆ ਗੇਟ, ਵਸੰਤ ਵਿਹਾਰ ਅਤੇ ਪੰਜਾਬੀ ਬਾਗ਼ ਵਾਲੇ ਸਕੂਲਾਂ ਦਾ ਨਾਮ ਲਿਆ ਜਾ ਸਕਦਾ ਹੈ।

**ਗੁਰਦੁਆਰਾ ਬਾਲਾ ਸਾਹਿਬ :**

ਇਹ ਗੁਰਦੁਆਰਾ ਭੋਗਲ (ਨਿਜ਼ਾਮ-ਉ-ਦੀਨ) ਦਿੱਲੀ ਤੋਂ ਦੋ ਮੀਲ ਦੂਰ ਉੱਤਰ-ਪੂਰਬ ਵਾਲੀ ਦਿਸ਼ਾ ਵਿੱਚ ਸਨਲਾਈਟ ਕਾਲੋਨੀ ਦੇ ਅੰਦਰ ਰਿੰਗ ਰੋਡ ਦੇ ਨੇੜੇ ਸਥਿਤ ਹੈ। ਇਥੇ ਗੁਰੂ ਹਰਿਕ੍ਰਿਸ਼ਨ ਜੀ ਦੇ ਪੰਜ ਭੂਤਕ ਸਰੀਰ ਨੂੰ ਚੰਦਨ ਦੀ ਚਿਖਾ ਬਣਾ ਕੇ ਅਗਨ ਭੇਟ ਕੀਤਾ ਗਿਆ ਸੀ। ਗੁਰਦੁਆਰੇ ਦਾ ਨਵਾਂ ਬਣਿਆ ਹਾਲ ਬਹੁਤ ਵੱਡਾ ਤੇ ਸੁੰਦਰ ਹੈ। ਵੱਡੇ ਹਾਲ ਦੇ ਅੰਦਰ ਹੀ, ਸੱਜੇ ਪਾਸੇ ਮਾਤਾ ਸਾਹਿਬ ਕੌਰ ਜੀ ਦਾ ਅੰਗੀਠਾ ਹੈ। ਗੁਰਦੁਆਰੇ ਦੀ ਮੁੱਖ ਇਮਾਰਤ ਦੇ ਬਾਹਰ ਸੱਜੇ ਪਾਸੇ ਮਾਤਾ ਸੁੰਦਰੀ (ਮਾਤਾ ਸੁੰਦਰ ਕੌਰ ਜੀ) ਦੇ ਅੰਗੀਠੇ ਵਾਲੀ ਥਾਂ ਤੇ ਇੱਕ ਸੁੰਦਰ ਗੁਰਦੁਆਰਾ ਹੈ। ਬਾਲਾ ਸਾਹਿਬ ਦੇ ਨਾਲ ਇੱਕ ਫਰੀ ਹਸਪਤਾਲ ਤੇ ਲਾਇਬਰੇਰੀ ਵੀ ਹੈ। ਇਥੇ ਹਰ ਪੂਰਨਮਾਸ਼ੀ ਤੇ ਇਤਵਾਰ ਵਾਲੇ ਦਿਨ ਉਚੇਚਾ ਦੀਵਾਨ ਸਜਦਾ ਹੈ ਤੇ ਆਏ ਗਏ ਸ਼ਰਧਾਲੂਆਂ ਨੂੰ ਲੰਗਰ ਛਕਾਇਆ ਜਾਂਦਾ ਹੈ। ਹੁਣ ਇਥੇ 400 ਬਿਸਤਰਿਆਂ ਅਤੇ ਆਧੁਨਿਕ ਸੁਵਿਧਾਵਾਂ ਵਾਲਾ ਵਿਸ਼ਾਲ ਹਸਪਤਾਲ ਬਣਾਇਆ ਜਾ ਰਿਹਾ ਹੈ।

ਜਿਵੇਂ ਉਪਰ ਜ਼ਿਕਰ ਕੀਤਾ ਗਿਆ ਹੈ, ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ 30 ਮਾਰਚ ਸੰਨ 1664 ਈਸਵੀ ਨੂੰ ਜੋਤੀ ਜੋਤਿ ਸਮਾਏ ਸਨ। ਗੁਰਦੁਆਰਾ ਬਾਲਾ ਸਾਹਿਬ ਵਾਲੀ ਥਾਂ ਤੇ ਸਸਕਾਰ ਕਰਨ ਉਪਰੰਤ ਪੰਜਾਬ ਤੋਂ ਆਈਆਂ ਸੰਗਤਾਂ ਆਪ ਜੀ ਦੀਆਂ ਯਾਦਗਾਰੀ ਵਸਤੂਆਂ ਕੀਰਤਪੁਰ ਸਾਹਿਬ ਲੈ ਗਈਆਂ ਸਨ। ਆਪ ਜੀ ਦੀ ਅੰਤਮ ਯਾਦਗਾਰ ਗੁਰਦੁਆਰਾ ਪਾਤਾਲਪੁਰੀ ਹੈ, ਜਿਥੇ ਗੁਰੂ ਹਰਿ ਰਾਇ ਜੀ ਅਤੇ ਗੁਰੂ ਹਰਿਗੋਬਿੰਦ ਜੀ ਦੀਆਂ ਯਾਦਗਾਰੀ ਵਸਤੂਆਂ ਨੂੰ ਸੰਭਾਲਿਆ ਗਿਆ ਸੀ।

ਗੁਰੂ ਹਰਿਕ੍ਰਿਸ਼ਨ ਜੀ ਨੇ ਕੇਵਲ ਤਿੰਨ ਕੁ ਸਾਲ ਸਿੱਖ ਪੰਥ ਦੀ ਅਗਵਾਈ ਕੀਤੀ। ਪਰ ਜਿਸ ਨਿਡਰਤਾ ਤੇ ਸੂਝ-ਬੂਝ ਨਾਲ ਇਹਨਾਂ ਸਿੱਖ ਜਥੇਬੰਦੀ ਨੂੰ ਮਜ਼ਬੂਤ ਕੀਤਾ, ਉਸ ਨੂੰ ਵੇਖ ਕੇ ਸਿੱਖ ਧਰਮ ਦੇ ਦੋਖੀ ਤੇ ਮੁਗਲ ਹਕੂਮਤ ਚਕਿਤ ਰਹਿ ਗਈ।

ਆਪ ਬੜੇ ਮਿੱਠੇ ਸੁਭਾਅ ਦੇ, ਹਸਮੁੱਖ ਤੇ ਦੀਨ ਦੁਖੀ ਦੀ ਪੀੜਾ ਹਰਨ ਵਾਲੇ ਸਨ। ਪੰਥ ਦੋਖੀਆਂ ਦੀਆਂ ਸਾਜਸ਼ਾਂ ਨੂੰ ਵਿਫਲ ਬਣਾਨ ਵਾਲੇ ਤੇ ਆਪਣੇ ਮਗਰੋਂ ਕੌਮ ਦੀ ਬਾਂਹ ਗੁਰੂ ਤੇਗ ਬਹਾਦਰ ਜੀ ਦੇ ਹੱਥ ਸੌਂਪ ਕੇ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਛੱਡ ਗਏ ਕਿ ਆਪ ਦਾ ਸਮਾਂ ਸਿੱਖ ਲਹਿਰ ਦੀ ਚੜ੍ਹਦੀ ਕਲਾ ਲਈ ਉਤਨਾ ਹੀ ਮਹੱਤਵਪੂਰਨ ਹੈ ਜਿਤਨਾ ਗੁਰੂ ਨਾਨਕ, ਗੁਰੂ ਅਰਜਨ, ਗੁਰੂ ਗੋਬਿੰਦ ਸਿੰਘ ਜੀ ਤੇ ਬਾਕੀ ਦੇ ਛੇ ਗੁਰੂਆਂ ਦੀਆਂ ਪ੍ਰਾਪਤੀਆਂ ਦਾ ਸਮਾਂ ਕਿਹਾ ਜਾ ਸਕਦਾ ਹੈ।

